

੧ੴ ਸਤਿਗੁਰ ਪ੍ਰਸਾਦਿ ॥



ਵੈਸਾਖੁ ਭਲਾ ਸਾਖਾ ਵੇਸ ਕਰੇ

# ਵੈਸਾਖੁ ਭਲਾ

ਗੁਰੂ ਨਾਨਕ ਮਿਸ਼ਨ ਪਟਿਆਲਾ

ਭੇਟਾ 25 ਪੈਸੇ

# 'ਆਪੁ ਗਇਆ ਤਾ ਆਪਹਿ ਭਏ'

ਕਿਸੇ ਦਾ ਹੋ ਰਹਿਣ ਵਿਚ ਵਡਾ ਸੁਖ ਹੈ ਕਿਉਂਕਿ ਫਿਰ ਹਰ ਤਰਾਂ ਦੀ ਲਥੀ ਚੜ੍ਹੀ ਦੀ ਸ਼ਰਮ ਉਸ ਨੂੰ ਹੋ ਜਾਂਦੀ ਹੈ ਜਿਸ ਦੇ ਬਣੇ ਹੋਈਦਾ ਹੈ ਅਤੇ ਜੇ ਕਰ ਓਹ ਜਿਸ ਦੀ ਸ਼ਰਣ ਲਈ ਹੋਵੇ ਵਡਾ ਸਮਰੱਥ ਤੇ ਬਲਵਾਨ ਹੋਵੇ ਤਾਂ ਸਰਣ ਲੈਣ ਵਾਲੇ ਦੇ ਸਾਰੇ ਡਰ ਭਉ ਖਤਮ ਹੋ ਜਾਂਦੇ ਹਨ:

'ਜਾ ਕਾ ਸਭੁ ਕਿਛੁ ਤਾ ਕਾ ਹੋਇ-ਨਾਨਕ ਤਾ ਕਉ ਸਦਾ ਸੁਖੁ ਹੋਇ'

ਪਰ ਕਿਸੇ ਦਾ ਬਨਣਾ ਬੜਾ ਔਖਾ ਹੈ, ਕਿਉਂਕਿ ਇਸ ਦੇ ਲਈ ਆਪਣਾ ਆਪ ਮਾਰਨਾ ਪੈਂਦਾ ਹੈ-ਜਿਸ ਦੇ ਬਣੀਏਂ, ਉਸ ਦੀ ਹਉ ਵਿਚ ਆਪਣੀ ਹਉ ਨੂੰ ਸਮਾਉਣਾ ਪੈਂਦਾ ਹੈ-ਮੈਂ ਮੇਰੀ ਛਡਣੀ ਪੈਂਦੀ ਹੈ, ਆਪਣੀਆਂ ਚਤਰਾਈਆਂ ਸਿਆਣਪਾਂ ਨੂੰ ਦੂਜੇ ਦੇ ਅਧੀਨ ਕਰਨਾ ਪੈਂਦਾ ਹੈ, ਫਿਰ 'ਮੈਂ ਨਹੀਂ ਪ੍ਰਭੂ ਸਭੁ ਕਿਛੁ ਤੇਰਾ' ਦੀ ਅਵਸਥਾ ਪੈਦਾ ਹੋ ਜਾਂਦੀ ਹੈ-ਨਿਜੀ ਆਸਾਂ ਉਮੈਦਾਂ ਅਤੇ ਡਰ ਭਉ ਉਥੇ ਨਹੀਂ ਰਹਿੰਦੇ-ਸਭ ਕਾਰ ਹੁਕਮ ਦੀ ਹੁੰਦੀ ਹੈ-ਇਸ ਨੂੰ ਜੀਵਤ ਮਰਨਾ ਕਹਿੰਦੇ ਹਨ।

ਖਾਲਸੇ ਦੀ ਵਿਸਾਖੀ ਐਸੇ ਮਰਜੀਉੜਿਆਂ ਦੀ ਯਾਦ ਦਾ ਦਿਨ ਹੈ ਜਿਨ੍ਹਾਂ ਬਾਰੇ ਹੀ 'ਜੀਵਤ ਮਰੇ, ਮਰੇ ਫੁਨਿ ਜੀਵੇ' ਕਿਹਾ ਹੈ, ਪਰ ਓਹ ਨਿਰਾ ਮਰ ਕੇ ਜੀਵੇ ਨਹੀਂ ਸਨ, ਓਨ੍ਹਾਂ ਆਪਾ ਗਵਾਇਆ ਤਾਂ ਉਸੇ ਦਾ ਰੂਪ ਹੋ ਗਏ ਜਿਸ ਦੇ ਲਈ ਉਨ੍ਹਾਂ ਆਪਾ ਗਵਾਇਆ ਸੀ: 'ਆਪੁ ਗਇਆ ਤਾ ਆਪਹਿ ਭਏ'। ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਾ ਅਰਪਿਆ ਤਾਂ ਗੁਰੂ ਗੋਬਿੰਦ ਸਿੰਘ ਨੇ ਉਨ੍ਹਾਂ ਨੂੰ ਆਪਣਾ ਸਰੂਪ ਬਖਸ਼ ਦਿਤਾ-ਓਹ ਗੁਰੂ ਗੋਬਿੰਦ ਸਿੰਘ ਹੋ ਗਏ। ਕਿਤਨੀ ਵਡਿਆਈ ਹੈ ਆਪਾ ਗਵਾਉਣ ਦੀ-ਕਾਸ਼ ਕਿ ਅਸੀਂ ਆਪਾ ਗਵਾਉਣਾ ਸਿਖ ਜਾਂਦੇ! ਅਜ ਆਪਾ ਗਵਾਉਣ ਵਾਲਿਆਂ ਦੀ ਯਾਦ ਦਾ ਦਿਨ ਹੈ ਇਸੇ ਆਪਾ ਗਵਾਉਣ ਨੇ ਮਰਜੀਉੜਿਆਂ ਦੀ ਕੌਮ ਖੜੀ ਕਰ ਦਿਤੀ ਸੀ। ਓਹ ਦਿਨ, ਓਹ ਮਹੀਨਾ (ਵੈਸਾਖ) ਕਿਤਨਾ ਭਲਾ ਹੈ-'ਭਲੇ ਦਿਨਸ, ਭਲੇ ਸੰਜੋਗ' 'ਓਹ ਬੇਲਾ ਕਉ ਹਉ ਬਲਿ ਜਾਉ' ਇਸ ਦਾ ਵਿਸਥਾਰ ਅਜ ਦਾ ਵਿਸ਼ਾ ਹੈ।

ਸਕੱਤਰ

# ਵੈਸਾਖੁ ਭਲਾ ਸਾਖਾ ਵੇਸ ਕਰੇ

ਮਧ ਰੇਖਾ ਤੋਂ ਉੱਤਰ ਦੇ ਦੇਸਾਂ ਅੰਦਰ ਵੈਸਾਖ ਦਾ ਮਹੀਨਾ ਤਰੋ ਤਾਜ਼ਗੀ ਅਤੇ ਚਾਉ ਮਲ੍ਹਾਰਾਂ ਦੇ ਸੁਖ ਸੁਨੇਹੇ ਲੈ ਕੇ ਆਉਂਦਾ ਹੈ। ਇਸ ਦੇ ਆਉਣ ਦੀ ਸੋ ਸੁਣ ਕੇ ਹੀ ਪਾਲਾ ਕਕਰ ਤੇ ਹਿਮ ਦੀਆਂ ਲੂਹੀਆਂ ਸੁਕੀਆਂ ਸੜੀਆਂ ਸ਼ਾਖਾਂ ਅੰਦਰ ਭੀ ਜੀਵਨ ਰੌ ਰੁਮਕ ਪੈਂਦੀ ਹੈ ਅਤੇ ਓਹ ਆਪਣੀ ਇਸ ਖ਼ੁਸ਼ੀ ਦਾ ਪ੍ਰਗਟਾਵਾ ਸੋਹਣੇ ੨ ਰੰਗ ਬਰੰਗੇ ਕੋਮਲ ਕੂਲੇ ਪਤਿਆਂ ਅਤੇ ਭਾਂਤ ੨ ਦੀ ਸੁਗੰਧੀ ਖਿਲਾਰ-ਦੀਆਂ ਫੁੱਲ ਕਲੀਆਂ ਰਾਹੀਂ ਕਰਦੀਆਂ ਹਨ। ਰੁੱਖਾਂ ਦੀਆਂ ਵੈਰਾਨ ਹੋਈਆਂ ਸ਼ਾਖਾਂ ਨੂੰ ਰੂਪ ਚੜ੍ਹਦਾ ਅਤੇ ਓਹ ਵੰਨੇ ਵੰਨੀ ਦਾ ਵੇਸ ਧਾਰ ਦਰਸ਼ਕਾਂ ਦੀਆਂ ਰੂਹਾਂ ਅੰਦਰ ਖਿੜਾਉ ਤੇ ਖੇੜਾ ਉਪਜਾਉਂਦੀਆਂ ਹਨ। ਪਕੀ ਕਣਕ ਦੇ ਸੁਨਹਿਰੀ ਲਹਿ ਲਹਾਉਂਦੇ ਖੇਤਾਂ ਦਾ ਮਾਲਕ ਕਿਸੇ ਅਣੋਖੇ ਰੰਗ ਅੰਦਰ ਆਪਣੇ ਸਖਣੇ ਹੋ ਚੁਕੇ ਭੁਜਾਰਾਂ ਦੇ ਮੜਕੇ ਭਰ ਜਾਣ ਦੀ ਆਸ ਵਿਚ ਆਪਣੀਆਂ ਪੈਲੀਆਂ ਦੀਆਂ ਵੱਟਾਂ ਬੰਨਿਆਂ ਤੇ ਚਕਰ ਕਢਦਾ ਹੈ। ਕਿਸਾਨ ਮਜ਼ਦੂਰ, ਜਿਸ ਨੇ ਪਿਛਲੇ ਛੇ ਮਹੀਨੇ ਦੀ ਕਮਾਈ ਖਾ ਮੁਕਾ ਲਈ ਹੈ, ਨੂੰ ਭੀ ਚਾ ਹੈ ਕਿ ਇਹ ਖੇਤ ਉਸ ਲਈ ਭੀ ਮਿਹਨਤ ਮਜ਼ਦੂਰੀ ਦਾ ਅਵਸਰ ਪੈਦਾ ਕਰਨਗੇ ਅਤੇ ਓਹ ਭੀ ਆਪਣੀਆਂ ਖਾਲੀ ਹੋ ਚੁਕੀਆਂ ਭੜੋਲੀਆਂ ਨਵੇਂ ਸਿਰਿਓਂ ਭਰ ਸਕੇਗਾ। ਇਉਂ ਹੀ ਸੰਸਾਰ ਲਈ ਵੈਸਾਖ ਦਾ ਭਾਗੀਂ ਭਰਿਆ ਮਹੀਨਾ ਕੋਈ ਨਾ ਕੋਈ ਸੁਖ ਸੰਦੇਸ਼ ਲੈ ਕੇ ਆਉਂਦਾ ਹੈ।

ਐਸਾ ਹੀ ਸੁਖ ਜੀਵਨ ਸੰਦੇਸ਼ ਲੈ ਕੇ ਆਈ ਸੀ ਸੰਨ ੧੬੯੯ ਦੀ ਵੈਸਾਖੀ ਉਨ੍ਹਾਂ ਨਿਤਾਣੇ ਤੇ ਨਿਆਸਰੇ ਲੋਕਾਂ ਲਈ, ਜਿਨ੍ਹਾਂ ਦੀ ਜੀਵਨ ਖੇਤੀ ਸਤ ਅਠ ਸੌ ਸਾਲ ਤੋਂ ਉਜਾੜੀ ਜਾਂਦੀ ਰਹੀ ਸੀ ਬਦੇਸ਼ੀ ਹਮਲਾਵਰਾਂ ਹਥੋਂ। ਮਹਿਮੂਦ ਗਜ਼ਨਵੀ, ਮੁਹੰਮਦ ਗੌਰੀ, ਤਿਮਰਲੰਗ, ਨਾਦਰ ਤੇ ਅਬਦਾਲੀ ਜੋ ਭੀ ਤਾਤਾਰ ਤੁਰਕਸਤਾਨ ਦੀਆਂ ਘਾਟੀਆਂ ਚੋਂ ਉਠ ਕੇ ਲੁਟੇਰਿਆ ਦੀ ਨਿਆਈਂ ਭਾਰਤ ਦੇ ਅਨਮੁੱਲੇ ਭੰਡਾਰਾਂ ਦੀ ਲੁੱਟ ਖਸੁਟ ਦੀ ਨੀਯਤ ਧਾਰ ਏਥੇ ਆਇਆ, ਏਥੋਂ ਸੋਨਾ ਚਾਂਦੀ ਹੀਰੇ

ਜਵਾਹਰ ਅਤੇ ਅਨੇਕ ਹੋਰ ਪਦਾਰਥਾਂ ਦੇ ਭਾਰਾਂ ਦੇ ਭਾਰ ਊਠਾਂ ਅਤੇ ਖਚੱਰਾਂ ਦੀਆਂ ਕਤਾਰਾਂ ਬੰਨ੍ਹ ਲੈ ਗਿਆ ਅਤੇ ਭਾਰਤ ਦੇ ਜੋਬਨ ਤੇ ਸੁੰਦਰਤਾ ਨੂੰ ਨਾ ਕੇਵਲ ਵਿਲੁੰਧਰ ਹੀ ਗਿਆ ਬਲਕਿ ਏਥੋਂ ਦੀਆਂ ਹਜ਼ਾਰਹਾਂ ਸੁੰਦਰ ਕੁਮਾਰੀਆਂ ਨੂੰ ਭੇਡਾਂ ਦੀ ਨਿਆਂਈਂ ਹਿੱਕ ਲੈ ਗਿਆ। ਏਥੇ ਹੀ ਬਸ ਨਹੀਂ, ਅਨੇਕਾਂ ਹੋਰ ਜੋ ਭਾਵੇਂ ਆਏ ਤਾਂ ਲੁਟ ਮਾਰ ਦੇ ਖਿਆਲ ਨਾਲ ਹੀ ਸਨ, ਪਰ ਜਿਨ੍ਹਾਂ ਦਾ ਮਨ ਭਾਰਤ ਦੇ ਬਹੁਮੁੱਲੇ ਧਨ ਪਦਾਰਥ ਤੇ ਸੁੰਦਰਤਾ ਉਪਰ ਰੀਝ ਬੈਠਾ, ਉਨ੍ਹਾਂ ਏਥੇ ਆਪਣੀਆਂ ਹਕੂਮਤਾਂ ਕਾਇਮ ਕਰ ਲਈਆਂ ਅਤੇ ਪੰਜ ਛੀ ਸੌ ਸਾਲ ਰੱਜ ਕੇ ਇਸ ਨੂੰ ਖਾਧਾ ਲੁੱਟਿਆ ਤੇ ਉਜਾੜਿਆ, ਬਲਕਿ ਇਸ ਉਤੇ ਇਉਂ ਛਾ ਗਏ ਜਿਵੇਂ ਗਿਰਝਾਂ ਮੁਰਦਾਰ ਤੇ ਟੁਟ ਪੈਂਦੀਆਂ ਹਨ। ਭਾਰਤ ਦੀ ਦਸ਼ਾ ਠੀਕ ਮੁਰਦਾਰ ਦੀ ਨਿਆਈਂ ਸੀ ਜਿਸ ਅੰਦਰ ਸਾਹ ਸਤ ਨਾ ਹੋਣ ਦੇ ਕਾਰਨ ਓਹ ਹਾਇ ਉਫ ਕਰਨ ਤੋਂ ਭੀ ਰਹਿ ਚੁਕਾ ਸੀ।

ਭਾਰਤ ਵਾਸੀਆਂ ਦੇ ਉਸ ਵੇਲੇ ਦੀ ਦਸ਼ਾ ਦਾ ਵਰਨਣ ਕਰਦਾ ਹੋਇਆ ਇਕ ਇਤਹਾਸਕਾਰ ਲਿਖਦਾ ਹੈ ਕਿ ਭਾਰਤੀ ਰੰਗ ਮੰਚ ਉਤੇ ਖੇਡੇ ਜਾ ਰਹੇ ਮੁਸਲਮਾਨੀ ਡਰਾਮੇ ਅੰਦਰ ਭਾਰਤੀ ਹਿੰਦੂ ਦਾ ਰੋਲ ਸਟੇਜ ਉਪਰ ਧਰੇ ਜਾਣ ਵਾਲੇ ਫਰਨੀਚਰ (ਕੁਰਸੀ ਮੇਜ਼ ਆਦਿ) ਵਾਂਙ ਹੀ ਸੀ ਜਿਸ ਨੂੰ ਜਿਥੇ ਚਾਹਿਆ ਧਰ ਲਿਆ ਤੇ ਜਿਵੇਂ ਚਾਹਿਆ ਵਰਤ ਲਿਆ। ਇਸ ਤੋਂ ਬਿਨਾਂ ਹਿੰਦੂ ਦਾ ਕੋਈ ਕੰਮ ਨਹੀਂ ਸੀ-ਹਾਂ ਦੇਸ਼ ਅੰਦਰ ਮੁਸਲਮਾਨਾਂ ਦੀ ਗਿਣਤੀ ਵਧਾਉਣ ਲਈ ਉਸ ਨੂੰ ਮੁਸਲਮਾਨ ਕੀਤਾ ਜਾ ਸਕਦਾ ਸੀ ਜਾਂ ਮੁਸਲਮਾਨੀ ਹਕੂਮਤ ਦੇ ਖਜ਼ਾਨੇ ਭਰਨ ਲਈ ਹਿੰਦੂ ਤੋਂ ਜਜ਼ੀਆ ਵਸੂਲਿਆ ਜਾਂਦਾ ਸੀ। ਹਿੰਦੂ ਵਿਦਿਆਲੇ ਤੇ ਪੁਸਤਕਾਲੇ ਸਾੜ ਫੂਕ ਦਿਤੇ ਗਏ ਸਨ ਅਤੇ ਹਿੰਦੂ ਮੰਦਰ ਢਾਹ ਕੇ ਉਨ੍ਹਾਂ ਥਾਈਂ ਮਸੀਤਾਂ ਉਸਾਰੀਆਂ ਗਈਆਂ ਸਨ। ਹਿੰਦੂ ਦੇ ਮੁਖੀ ਬ੍ਰਾਹਮਣ ਨੇ ਮੁਸਲਮਾਨ ਦੀ ਤਾਬਦਾਰੀ ਅਖਤਿਆਰ ਕਰ ਲਈ ਸੀ, ਮੁਸਲਮਾਨੀ ਧਰਮ ਪੁਸਤਕਾਂ ਦਾ ਅਧਿਐਨ ਮੁਸਲਮਾਨੀ ਬੋਲੀ, ਮੁਸਲਮਾਨੀ ਲਿਬਾਸ ਅਤੇ ਖਾਧ ਖੁਰਾਕ, ਬਿਨਾਂ ਹੀਲ ਹੁਜਤ, ਪ੍ਰਵਾਣ ਕਰ ਲਏ ਸਨ-ਅੰਦਰ ਵੜ ਕੇ ਭਾਵੇਂ ਪੂਜਾ ਪਾਠ ਭੀ ਕਰ ਲੈਂਦਾ ਸੀ ਪਰ ਜ਼ਾਹਿਰਦਾਰੀ ਸਾਰੀ ਮੁਸਲਮਾਨੀ ਸੀ। ਬਾਕੀ ਜਨਤਾ ਦਾ ਹਾਲ ਇਸ ਤੋਂ ਭੀ ਗਿਆ ਗੁਜ਼ਰਿਆ ਸੀ। ਹਿੰਦੂ ਮਾਰਸ਼ਲ ਕੌਮਾਂ-ਰਾਜਪੂਤ, ਜਾਟ ਮਰਹਟੇ ਆਦਿ ਭੀ ਮੁਸਲਮਾਨ ਹਾਕਮਾਂ ਦੇ ਇਸ਼ਾਰੇ ਤੇ ਨੱਚਦੀਆਂ ਸਨ, ਕਿਸੇ ਦੀ ਜੁਰੱਅਤ ਨਹੀਂ ਸੀ ਕਿ ਉਚਾ

ਸਾਹ ਭੀ ਲੈ ਸਕਨ, ਜਾਂ ਆਪਣੀਆਂ ਧੀਆਂ ਭੈਣਾਂ ਲਈ, ਜਿਨਾਂ ਦੇ ਹੇੜਾਂ ਦੇ ਹੇੜ ਕਾਬਲ ਤੇ ਗਜ਼ਨੀ ਵੱਲ ਹਿੱਕੇ ਜਾਂਦੇ ਸਨ, ਉਭਾਸਰ ਸਕਨ, ਬਲਕਿ ਖਾਨਦਾਨੀ ਰਾਜਪੂਤਾਂ ਦੀਆਂ ਧੀਆਂ ਭੈਣਾਂ ਦੇ ਡੋਲੇ ਸ਼ਾਹੀ ਮਹਿਲਾਂ ਤੇ ਹਰਮਾਂ ਦੀ ਰੌਣਕ ਵਧਾਉਣ ਦਾ ਕਾਰਨ ਬਣਦੇ ਸਨ।

ਇਹ ਹੈ ਸੰਖੇਪ ਭਾਰਤੀ ਹਿੰਦੂ ਰੂਪੀ ਖੇਤੀ ਦਾ, ਜਿਸ ਤੇ ਲਗਾਤਾਰ ਛੇ ਸਤ ਸੌ ਸਾਲ ਵਿਸਾਖ ਦੀ ਬਹਾਰ ਕਦੀ ਆਈ ਹੀ ਨਹੀਂ ਸੀ, ਅਰ ਜੋ ਖੇਤੀ ਇਹ ਸਾਰਾ ਸਮਾਂ ਉਜਾੜ ਬੀਆ ਬਾਨ ਦਾ ਰੂਪ ਧਾਰ ਚੁਕੀ ਸੀ।

ਪਰ ਕੋਈ ਗੱਲ ਸਦਾ ਇਕ ਸਾਰ ਨਹੀਂ ਰਿਹਾ ਕਰਦੀ ਅਤੇ ਨਿਰਭਉ ਤੇ ਨਿਰਵੈਰ ਨਿਰੰਕਾਰ ਦਾ ਨਿਆਂ, ਭਾਵੇਂ ਦੇਰ ਨਾਲ ਵਰਤੇ, ਵਰਤਦਾ ਜ਼ਰੂਰ ਹੈ। ਭਾਰਤ ਨਾਲ ਇਤਨਾ ਲੰਮਾ ਸਮਾਂ ਜੋ ਬੀਤਦੀ ਰਹੀ, ਇਹ ਭੀ ਉਸ ਦੇ ਅਟੱਲ ਵਰਤਦੇ ਹੁਕਮਾਂ ਅਤੇ ਉਸ ਦੀ ਨਿਆਂ ਬਿਰਤੀ ਅਨੁਸਾਰ ਹੀ ਸੀ, ਕਿਉਂਕਿ ਬ੍ਰਾਹਮਣ ਨੀਤੀ ਦੇ ਫਲ ਸਰੂਪ ਭਾਰਤੀ ਜਨਤਾ ਜਿਸ ਤਰ੍ਹਾਂ ਆਪਸ ਵਿਚ ਉਲਝ ਕੇ ਸ਼ਕਤੀ ਹੀਨ ਹੋ ਚੁਕੀ ਸੀ ਅਤੇ ਉਨ੍ਹਾਂ ਅੰਦਰੋਂ ਸਚ ਧਰਮ ਤੇ ਨਿਆਂ ਦਾ ਇਹਸਾਸ ਜਿਸ ਤਰ੍ਹਾਂ ਖੰਭ ਲਗਾ ਗਿਆ ਸੀ :

'ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ' (ਵਾਰ ਮਾਝ)

ਉਸ ਦਾ ਸਿੱਟਾ ਇਹੋ ਹੋਣਾ ਸੀ ਜੋ ਬੀਤੇ ਛੇ ਸਤ ਸੌ ਸਾਲ ਅੰਦਰ ਵਾਪਰਿਆ। ਇਹ ਉਨ੍ਹਾਂ ਦੇ ਆਪਣੇ ਕੀਤੇ ਦਾ ਹੀ ਪ੍ਰਤੀਕਰਮ ਸੀ। ਸ਼ਾਇਰ ਨੇ ਬੜਾ ਸੋਹਣਾ ਕਿਹਾ ਹੈ :

ਆਖਰ ਪੀਂਘਾਂ ਟੁਟਣਾ ਚੜ੍ਹਣ ਭਾਵੇਂ ਅਸਮਾਨ ਨੂੰ

ਜਦੋਂ ਬ੍ਰਾਹਮਣ ਨੇ ਕਹੀਆਂ ਜਾਂਦੀਆਂ ਸ਼ੂਦਰ ਤੇ ਅਛੂਤ ਜਾਤੀਆਂ ਵਿਰੁਧ ਅੱਤ ਨੂੰ ਹਥ ਲਾਇਆ, ਅਤੇ ਭਾਰਤੀ ਇਖਲਾਕ ਅਤੇ ਧਰਮ ਕਰਮ ਸਮੁਚੇ ਤੌਰ ਹੀ ਨੀਵੇਂ ਚਲੇ ਗਏ ਤਾਂ ਉਨ੍ਹਾਂ ਨੂੰ ਦੰਡ ਦੇਣ ਲਈ ਪਠਾਨਾਂ ਤੇ ਮੁਗ਼ਲਾਂ ਨੂੰ ਭੇਜਿਆ ਗਿਆ। ਉਨ੍ਹਾਂ ਹਥੋਂ ਭਾਰਤੀ ਬ੍ਰਾਹਮਣ ਵਾਦ ਨੂੰ ਮੂੰਹ ਦੀ ਖਾਣੀ ਪਈ ਅਤੇ ਖਤਰਾ ਸੀ ਕਿ ਬ੍ਰਾਹਮਣੀ ਵਿਚਾਰ ਧਾਰਾ ਦਾ ਅੰਤ ਹੋ ਜਾਏ, ਪਰ ਜਿਨ੍ਹਾਂ ਹੱਛੇ ਹਥਿਆਰਾਂ ਤੇ ਪਠਾਨ ਤੇ ਮੁਗ਼ਲ ਹਕੂਮਤਾਂ ਉਤੱਰ ਆਈਆਂ ਅਤੇ ਜਦੋਂ ਭਾਰਤੀ ਲੋਕਾਂ ਦਾ

ਧਨ ਧਰਮ ਧਾਮ ਪਤ ਅਤੇ ਪ੍ਰਾਨ-ਕੁਝ ਭੀ ਸੁਰੱਖਿਅਤ ਨਾ ਰਿਹਾ ਅਤੇ ਇਨ੍ਹਾਂ ਦਾ ਅੰਤ ਹੁੰਦਾ ਪਰਤੀਤ ਹੋਇਆ ਤਾਂ 'ਪ੍ਰਗਟਿਓ ਖਾਲਸਾ ਪਰਮਾਤਮ ਕੀ ਮਉਜ', ਜੋ ਜ਼ੁਲਮ ਤੇ ਅਤਿਆਚਾਰ ਦੇ ਵਿਰੁਧ Scourge (ਧੁਰ ਦਰਗਾਹੋਂ ਦੰਡ ਦੇਣ ਹਿਤ ਉਭਰੀ ਸ਼ਕਤ) ਸੀ। ਪਰ ਇਹ Scourge ਹਿੰਦੂ ਮਿਥਿਹਾਸ ਵਾਲੀ ਚਾਰ ਬਾਹਾਂ ਵਾਲੀ ਦੇਵੀ, ਜਾਂ ਨਰਸਿੰਘ ਅਵਤਾਰ ਜਾਂ ਬਾਵਨ ਰੂਪ ਵਿਸ਼ਨੂੰ ਭਗਵਾਨ ਅਸਚਰਜ ਰੂਪ ਧਾਰ ਕੇ ਸੰਸਾਰ ਤੇ ਨਹੀਂ ਆਇਆ ਸੀ ਬਲਕਿ ਖਾਲਸਾ ਨੇ ਸਾਧਾਰਨ ਮਨੁੱਖ ਰੂਪ ਲੈ ਕੇ ਆਮ ਮਨੁੱਖਾਂ ਵਾਂਙ ਮਨੁੱਖਾਂ ਅੰਦਰ ਵਿਚਰਨਾ ਸੀ ਅਤੇ ਆਤਮ ਅਤੇ ਬਾਹੂ ਬਲ ਦੇ ਜ਼ੋਰ, ਜ਼ੁਲਮ ਨਾਲ ਟਕੱਰ ਲੈਣੀ ਸੀ, ਜਿਸ ਦੇ ਲਈ ਮਨੁੱਖੀ ਕਰਤਵ ਕਰਨ ਹਿਤ ਮਨੁੱਖੀ ਆਚਰਨ ਨੂੰ ਉਚਾ ਉਠਾਉਣ ਦੀ ਲੋੜ ਸੀ, ਖਾਲਸਾ ਕਿਸੇ ਤਰ੍ਹਾਂ ਦੇ ਛੂ ਮੰਤਰ ਨਾਲ ਉਠਾਈ ਕੋਈ ਕਰਾਮਾਤੀ ਸ਼ਕਤੀ ਨਹੀਂ ਸੀ, ਸਗੋਂ ਓਹ ਅਤਿ ਕਰੜੀ ਘਾਲ ਘਾਲਣ ਵਾਲੇ ਮਰਜੀਊੜ ਲੋਕ ਸਨ ਜਿਨ੍ਹਾਂ ਦੇ ਸਮੂਹ ਤੋਂ ਇਸ ਸ਼ਕਤੀ ਨੇ ਜਨਮ ਲੈਣਾ ਸੀ। ਉਨ੍ਹਾਂ ਲਈ ਹੁਕਮ ਸੀ

'ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ
ਨਾਨਕ ਐਸੀ ਮਰਨੀ ਜੋ ਮਰੈ ਤਾਂ ਸਦ ਜੀਵਣੁ ਹੋਇ' (ਵਾਰ ਬਿਹਾਗੜਾ)

ਉਨ੍ਹਾਂ ਗੁਰੂ ਦੀ ਇਕ ਆਵਾਜ਼ ਤੇ ਆਪਣਾ ਆਪ ਗੁਰੂ ਅਰਪਨ ਕਰਨਾ ਸੀ:

'ਤਨੁ ਮਨੁ ਧਨੁ ਸਭੁ ਸਉਂਪਿ ਗੁਰ ਕਉ ਹੁਕਮਿ ਮੰਨਿਐ ਪਾਈਐ'
(ਅਨੰਦ ਸਾਹਿਬ)

ਉਨ੍ਹਾਂ ਲਈ ਹੁਕਮ ਸੀ :

'ਜਉ ਤਉ ਪ੍ਰੇਮ ਖੇਲਣ ਕਾ ਚਾਉ-ਸਿਰੁ ਧਰਿ ਤਲੀ ਗਲੀ ਮੇਰੀ ਆਉ
ਇਤੁ ਮਾਰਗਿ ਪੈਰੁ ਧਰੀਜੈ-ਸਿਰ ਦੀਜੈ ਕਾਣਿ ਨ ਕੀਜੈ'
(ਸਲੋਕ ਮ: ੧)

ਗੁਰੂ ਨਾਨਕ ਦੇਵ ਜੀ ਨੂੰ ਨਿਸਚੇ ਹੋ ਚੁਕਾ ਸੀ ਕਿ ਭਾਰਤ ਦੀ ਅਧੋਗਤੀ ਦਾ ਕਾਰਨ ਬਦੇਸ਼ੀ ਹਮਲਾਵਰਾਂ ਨਾਲੋਂ ਵਧੇਰੇ ਦੇਸ਼ ਵਾਸੀ ਖੁਦ ਸਨ। ਇਨ੍ਹਾਂ ਸਾਰਿਆਂ ਨੇ ਆਪਣੇ ੨ ਧਰਮ ਕਰਮ ਛਡ ਦਿਤੇ ਹੋਏ ਸਨ। ਆਪ ਨੇ ਕਿਹਾ ਦੇਸ਼ ਅਤੇ ਲੋਕ ਰਖਿਆ ਦੀ ਸਉਂਪਨਾ ਹਿੰਦੂ ਸ਼ਾਸਤਰਾਂ ਨੇ ਖਤਰੀ ਸ਼੍ਰੇਣੀ ਨੂੰ ਕੀਤੀ

ਹੋਈ ਹੈ ।

'ਖਤ੍ਰੀ ਸੋ ਜੁ ਕਰਮਾਂ ਕਾ ਸੂਰੁ-ਪੁੰਨ ਦਾਨ ਕਾ ਕਰੈ ਸਰੀਰੁ' (ਮ: ੧)
ਅਰਥਾਤ ਖਤਰੀ ਓਹ ਹੈ ਜੋ ਸੂਰਮਿਆਂ ਵਾਲੇ ਕੰਮ ਕਰੇ ਅਤੇ ਨਿਰਬਲ ਅਨਾਥ ਤੇ ਮਜ਼ਲੂਮਾਂ ਦੀ ਖਾਤਰ ਆਪਣਾ ਸਰੀਰ (ਲਾ ਦੇਣ) ਦਾ ਦਾਨ ਪੁੰਨ ਕਰੇ । ਪਰ ਹਾਲਤ ਇਹ ਹੋ ਗਈ ਹੋਈ ਹੈ ਕਿ

'ਖਤ੍ਰੀਆਂ ਤਾਂ ਧਰਮੁ ਛੋਡਿਆ ਮਲੇਛ ਭਾਖਿਆ ਗਹੀ' (ਮ: ੧)
ਅਰਥਾਤ ਖਤਰੀ ਸੂਰਮਤਾਈ ਵਾਲਾ ਆਪਣਾ ਫਰਜ਼ ਭੁੱਲ ਚੁਕੇ ਹਨ ਅਤੇ ਜਿਨ੍ਹਾਂ ਨੂੰ ਉਹ ਮਲੇਛ ਦਾ ਨਾਮ ਦੇਂਦੇ ਹਨ ਉਨ੍ਹਾਂ ਦੀ ਪੂਰੇ ਤੌਰ ਈਨ ਮੰਨ ਚੁਕੇ ਹਨ, ਏਥੋਂ ਤਕ ਕਿ ਆਪਣੀ ਮਾਂ ਬੋਲੀ ਨੂੰ ਵੀ ਛਡ ਗਏ ਹਨ ਅਤੇ ਬੋਲੀ ਵੀ ਉਨ੍ਹਾਂ ਦੀ ਹੀ ਬੋਲਦੇ ਹਨ । ਇਸ ਦਾ ਕਾਰਨ ਗੁਰੂ ਅਮਰ ਦਾਸ ਜੀ ਦੇ ਸ਼ਬਦਾਂ ਵਿਚ ਇਹ ਸੀ ਕਿ ਇਹ ਲੋਕ ਮਰਣੋ ਡਰਦੇ ਸਨ :

'ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ' (ਵਾਰ ਬਿਹਾਗੜਾ)
ਜਿਤਨੀ ਦੇਰ ਲੋਕ ਮਨਾਂ ਉਤੋਂ ਇਹ ਡਰ ਨਹੀਂ ਚੁਕਿਆ ਜਾਂਦਾ, ਇਨ੍ਹਾਂ ਦੇ ਬਚਾਉ ਦੀ ਕੋਈ ਸੂਰਤ ਨਹੀਂ ਹੋ ਸਕਦੀ । ਪਰ ਮੌਤ ਦਾ ਡਰ ਮੌਤ ਦੀ ਨਿਰੰਤਰ ਯਾਦ ਹੀ ਚੁਕ ਸਕਦੀ ਹੈ, ਜਿਸ ਦੇ ਚੇਤੇ ਅੰਦਰ ਮੌਤ ਵਸੀ ਰਹੇ ਉਸ ਲਈ ਮੌਤ ਇਕ ਸਾਧਾਰਨ ਗੱਲ ਬਣ ਜਾਂਦੀ ਹੈ ਪਰ ਜੇ ਮੌਤ ਭੁੱਲੀ ਰਹੇ ਤਾਂ ਮੌਤ ਦਾ ਖਿਆਲ ਹੀ ਭਿਆਣਕ ਦਿਖਾਈ ਦੇਂਦਾ ਹੈ । ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਕਿ ਮਨੁੱਖ ਨੂੰ ਮਰਨਾ ਨਹੀਂ ਆਉਂਦਾ ਤਾਂ ਹੀ ਮਰਨਾ ਮੰਦਾ ਲਗਦਾ ਹੈ । ਮਰਨਾ ਮੰਦਾ ਨਹੀਂ ਜੇ ਕੋਈ ਮਰਨਾ ਜਾਣੇ :

'ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ'
(ਵਡਹੰਸ ਮ: ੧)

'ਐਸਾ' ਮਰਨ ਦੀ ਵਿਆਖਿਆ ਫਿਰ ਆਪ ਨੇ ਇਉਂ ਕੀਤੀ :

'ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ'
ਅਰਥਾਤ ਉਨ੍ਹਾਂ ਸੂਰਮੇ ਮਰਦਾਂ ਦਾ ਮਰਨਾ ਸਚਾ ਜਾਂ ਸਫਲ ਹੈ ਜੋ ਪ੍ਰਵਾਣਗੀ ਵਾਲੀ ਮੌਤ ਮਰਦੇ ਹਨ । ਐਸੀ ਮਰਣੀ ਮਰਨ ਵਾਲੇ ਸਦਾ ਜੀਉਂਦੇ ਹਨ

'ਨਾਨਕ ਐਸੀ ਮਰਨੀ ਜੋ ਮਰੈ ਤਾਂ ਸਦ ਜੀਵਣ ਹੋਇ (ਮ: ੩)

ਕਬੀਰ ਜੀ ਨੇ ਭੀ ਐਸੀ ਮਰਨੀ ਦੀ ਵਿਆਖਿਆ ਇਉਂ ਕੀਤੀ ਸੀ :

'ਡਗ ਮਗ ਛਾਡਿ ਰੇ ਮਨ ਬਉਰਾ
ਅਬ ਤਉ ਜਰੇ ਮਰੇ ਸਿਧ ਪਾਈਐ
ਲੀਨੋ ਹਾਥਿ ਸੰਧਉਰਾ' (ਗਉੜੀ)

ਅਤੇ 'ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ' (ਮਾਰੂ)

ਗੁਰੂ ਅਰਜਨ ਦੇਵ ਜੀ ਨੇ ਭੀ ਸ਼ਰਣ ਆਉਣ ਵਾਲਿਆਂ ਪ੍ਰਤੀ ਐਸਾ ਹੀ ਸੰਕੇਤ ਦਿਤਾ ਸੀ :

'ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ
ਹੋਹੁ ਸਭਨ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ' (ਵਾਰ ਮਾਰੂ)

ਅਤੇ ਜਦੋਂ ਲੋੜ ਪਈ ਤਾਂ ਆਪ ਨੇ

'ਜੈਸੀ ਆਗਿਆ ਕੀਨੀ ਠਾਕੁਰ ਤਿਸ ਤੇ ਮੁਖ ਨਹੀ ਮੋਰਿਓ'

ਅਤੇ ਸਚਾਈ ਤੇ ਧਰਮ ਦੀ ਦ੍ਰਿੜਤਾ ਖਾਤਰ ਅਜਰ ਮੁਸੀਬਤਾਂ ਜਰਦੇ ਹੋਇ ਮਰਨਾ ਕਬੂਲ ਕੀਤਾ। ਇਉਂ ਹੀ ਨਾ ਕਿਸੇ ਦਾ ਡਰ ਮੰਨੋ ਅਤੇ ਨਾ ਕਿਸੇ ਨੂੰ ਡਰਾਉ ਕਾਹਣ ਵਾਲੇ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਸਰੀਰਕ ਠੀਕਰਾ ਦਿੱਲੀ ਦੇ ਬਾਦਸ਼ਾਹ ਦੇ ਸਿਰ ਭੰਨਦੇ ਹੋਇ

'ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਆ ਪਇਆਨ
ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ'

ਭਾਰਤੀ ਲੋਕਾਂ ਨੂੰ ਨਿਰਭੈ ਰਹਿ ਕੇ ਜ਼ੁਲਮ ਮੂਹਰੇ ਅੜਕ ਰਹਿਣ ਦੀ ਜਾਚ ਸਿਖਾਈ। ਕੁਦਰਤ ਦਾ ਇਹ ਨੇਯਮ ਹੈ ਕਿ ਜਦੋਂ ਦੁਨੀਆਂ ਅੰਦਰ ਜ਼ੁਲਮ ਤੇ ਸਿਤਮ ਦੇ ਤੁਫਾਨ ਮਨੁੱਖਤਾ ਦੀ ਲਹਿ ਲਹਾਉਂਦੀ ਖੇਤੀ ਨੂੰ ਵੇਰਾਨ ਕਰ ਦੇਣ ਅਤੇ ਸਭ ਵੰਨੇ ਸੁੰਨਸਾਨ ਵਰਤ ਰਹੀ ਹੋਵੇ ਤਾਂ ਐਸੇ ਸਿਤਮਾਂ ਪਰ ਇਕ ਵਾਰ ਕੁਦਰਤ ਭੀ ਅਤਿ ਕ੍ਰੋਪਵਾਨ ਹੋ ਜ਼ੁਲਮਾਂ ਦਾ ਮਲੀਆ ਮੇਟ ਕਰ ਦੇਣ ਲਈ ਹਰਕਤ ਵਿਚ ਆਉਂਦੀ ਅਤੇ ਰਾਕਸ਼ੀ ਸ਼ਕਤੀਆਂ ਦਾ ਅੰਤ ਕਰ ਦੇਂਦੀ ਹੈ ਪ੍ਰੰਤੂ ਇਸ

ਵਿਚ ਵਰਤਦੀ ਵਡੀ ਟ੍ਰੈਜਡੀ ਇਹੋ ਹੈ ਕਿ ਭਾਵੇਂ ਅਸੁਰੀ ਸੰਪਤਾ, ਜਿਸ ਦੇ ਨਾਸ ਕਰਨ ਲਈ ਇਹ ਭਾਣਾ ਵਰਤਦਾ ਹੈ ਤਾਂ ਖਤਮ ਹੋ ਜਾਂਦੀਆਂ ਹਨ ਪ੍ਰੰਤੂ ਇਹ ਆਪਣੇ ਨਾਲ ਬਹੁਤ ਸਾਰੀ ਨੇਕੀ ਤੇ ਸਦ ਗੁਣੀ ਸੰਪਤੀ ਨੂੰ ਭੀ ਠੀਸ ਲਗਾ ਜਾਂਦੀਆਂ ਹਨ-ਕੁਝ ਇਹੋ ਜਹੀ ਕਹਾਣੀ ਹੀ ੧੪੯੭ ਤੋਂ ੧੬੯੯ ਦੋ ਸੋ ਸਾਲ ਦੀ ਭਾਰਤ ਦੀ ਹੈ। ਸ੍ਰਿਸ਼ਟੀ ਦੀ ਅਤਿ ਦਰਦਨਾਕ ਪੁਕਾਰ ਸੁਣ ਨਿਰੰਕਾਰ ਨੇ ਤਰੁਠ ਕੇ ਗੁਰੂ ਨਾਨਕ ਨੂੰ ਸੰਸਾਰ ਤੇ ਭੇਜਿਆ ਜੋ ਦੋ ਸੌ ਸਾਲ ਇਸ ਦੀ ਦਸ਼ਾ ਠੀਕ ਕਰਦੇ ਰਹੇ ਅਤੇ ਆਪਣੇ ਮੰਤਵ ਵਿਚ ਸਫਲ ਵੀ ਹੋਏ ਪ੍ਰੰਤੂ ਆਪ ਨੂੰ ਇਸ ਦੇ ਲਈ ਆਪਣੇ ਸਰੀਰ ਪਰ ਅਕਹਿ ਦੁਖ ਹੀ ਨਹੀਂ ਸਹਿਣੇ ਪਏ ਬਲਕਿ ਦੋ ਵਾਰ ਆਪਣਾ ਨਿਜੀ ਬਲੀਦਾਨ ਦੇਣਾ ਪਿਆ। ਅਜੇਹਾ ਹੋਣਾ ਜ਼ੁਲਮ ਦੇ ਨਾਸ ਲਈ ਜ਼ਰੂਰੀ ਸੀ।

ਪ੍ਰੰਤੂ ਏਨਾ ਕੁਝ ਹੋ ਜਾਣ ਦੇ ਬਾਵਜੂਦ ਵੀ ਇਸ ਪਰਖ ਦੀ ਲੋੜ ਸੀ ਕਿ ਕਿਤਨੇ ਕੁ ਲੋਕ ਐਸੇ ਹੋਣਗੇ ਜੋ ਆਪਣਾ ਸਿਰ ਤਲੀ ਤੇ ਧਰੇ ਹੋਇ ਗੁਰੂ ਅਰਪਣ ਕਰਣਗੇ, ਜਿਸ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਸਿਰੁ ਧਰਿ ਤਲੀ ਗਲੀ ਮੇਰੀ ਆਉ' ਨੂੰ ਅਮਲੀ ਰੂਪ ਦੇਣ ਹਿਤ ਤਲਵਾਰ ਧੂਹੀ ਅਤੇ ਸਿਰ ਲੈਣ ਦੀ ਮੰਗ ਕੀਤੀ। ਇਕ ਵਾਰ ਨਹੀਂ, ਦੋ ਨਹੀਂ ਸਗੋਂ ਪੰਜ ਵਾਰ ਲਹੂ ਲਿਬੜੀ ਤਲਵਾਰ ਘੁੰਮਦੀ ਲੋਕਾਂ ਨੇ ਤਕੀ ਅਤੇ ਹਰ ਵਾਰ ਇਕ ਸਿਖ ਨੇ ਅਗੇ ਵਧ ਸਿਰ ਝੁਕਾ ਦਿਤਾ। ਹਰ ਵਾਰ ਗੁਰੂ ਜੀ ਸੀਸ ਭੇਟ ਕਰਨ ਵਾਲੇ ਸਿਖ ਨੂੰ ਨਜ਼ਦੀਕ ਹੀ ਲਗੇ ਇਕ ਬੰਦ ਤੰਬੂ ਅੰਦਰ ਲੈ ਜਾਂਦੇ ਰਹੇ। ਅੰਦਰ ਤੋਂ ਤਲਵਾਰ ਦੇ ਝਟਕੇ ਦੀ ਆਵਾਜ਼ ਭੀ ਬਾਹਰ ਸੁਣੀ ਗਈ ਜਿਸ ਉਪ੍ਰੰਤ ਲਹੂ ਲਿਬੜੀ ਤਲਵਾਰ ਨਾਲ ਗੁਰੂ ਜੀ ਮੁੜ ਸੰਗਤ ਵਿਚ ਹੋਰ ਸਿਰ ਦੀ ਮੰਗ ਕਰਨ ਆਉਂਦੇ ਰਹੇ। ਇਹ ਇਤਹਾਸਕ ਸਚਾਈ ਹੈ। ਕਈ ਇਤਿਹਾਸਕਾਰਾਂ ਨੇ ਇਸ ਵਾਕਿਆ ਨੂੰ ਆਪਣੀ ਇਤਿਹਾਸਕ ਰੁਚੀ ਨਾਲ ਬਿਆਨ ਕਰਦੇ ਹੋਏ ਤੰਬੂ ਅੰਦਰ ਪੰਜ ਬਕਰਿਆਂ ਦੇ ਵਾਰੀ ਵਾਰੀ ਝਟਕਾਏ ਜਾਣ ਦੀ ਕਹਾਣੀ ਲਿਖੀ ਹੈ ਅਤੇ ਇਸ ਦੀ ਪੁਸ਼ਟੀ ਵਿਚ ਇਹ ਦਲੀਲ ਦਿਤੀ ਹੈ ਕਿ ਗੁਰੂ ਗੋਬਿੰਦ ਸਿੰਘ ਜੇਹੀ ਵਿਅਕਤੀ ਪਾਸੋਂ ਇਹ ਆਸ ਕਰਨੀ ਕਿ ਓਹ ਆਪਣੇ ਪਿਆਰੇ ਪੰਜ ਸਿਖਾਂ ਦੇ ਸਿਰ ਆਪਣੀ ਹਥੀਂ ਕਟ ਦੇਂਦੇ ਸੰਭਵ ਨਹੀਂ ਹੋ ਸਕਦਾ ਅਤੇ ਨਾ ਦਲੀਲ ਇਹ ਗੱਲ ਮੰਨ ਸਕਦੀ ਹੈ ਕਿ ਕਟੇ ਹੋਏ ਸਿਰਾਂ ਨੂੰ ਮੁੜ ਧੜਾਂ ਨਾਲ ਜੋੜ ਕੇ ਉਨ੍ਹਾਂ ਸਿਖਾਂ ਨੂੰ ਜੀਉਂਦੇ ਕੀਤਾ ਗਿਆ

ਹੋਵੇ। ਸਾਧਾਰਨ ਅਕਲ ਇਸ ਦਲੀਲ ਨੂੰ ਜ਼ਰੂਰ ਸਵੀਕਾਰ ਕਰਦੀ ਹੈ। ਪਰ ਇਤਹਾਸ ਇਸ ਨੁਕਤੇ ਤੇ ਬਿਲਕੁਲ ਖਾਮੋਸ਼ ਹੈ ਕਿ ਇਹ ਪੰਜ ਬਕਰੇ ਤੰਬੂ ਅੰਦਰ ਕਿਸ ਨੇ ਲਿਆਂਦੇ ਅਤੇ ਇਨ੍ਹਾਂ ਦੇ ਝਟਕੇ ਜਾਣ ਪਿਛੋਂ ਇਹਨਾਂ ਦੇ ਧੜਾਂ ਅਤੇ ਸਿਰੀਆਂ ਨੂੰ ਉਥੋਂ ਕੌਣ ਤੇ ਕਿਥੇ ਲੈ ਗਿਆ ਅਤੇ ਇਹਨਾਂ ਦਾ ਫਿਰ ਕੀ ਬਣਿਆ। ਕੀ ਇਸ ਸਾਰੀ ਵਾਰਤਾ ਦਾ ਭੇਦ ਕਿਸੇ ਨੂੰ ਨ ਲਗਾ? ਜੇ ਕੁਝ ਆਦਮੀਆਂ ਨੂੰ ਇਸ ਦਾ ਭੇਦ ਸੀ ਤਾਂ ਓਹ ਜ਼ਰੂਰ ਗੁਰੂ ਜੀ ਦੇ ਵਡੇ ਇਤਬਾਰ ਵਾਲੇ ਹੋਣਗੇ। ਇਤਨੇ ਵਡੇ ਇਕਠ ਵਿਚ ਜਿਥੇ ਏਨਾ ਅਸਚਰਜ ਕਉਤਕ ਵਰਤ ਰਿਹਾ ਹੋਵੇ ਉਹਨਾਂ ਆਦਮੀਆਂ ਦਾ ਸ਼ਾਮਲ ਹੋਣਾ ਵੀ ਜ਼ਰੂਰੀ ਸੀ। ਫਿਰ ਜਦੋਂ ਉਹਨਾਂ ਨੇ ਉਸ ਤੰਬੂ ਵਿਚੋਂ, ਜਿਥੇ ਉਹਨਾਂ ਬਕਰੇ ਬਧੇ ਸਨ ਝਟਕੇ ਦੀ ਆਵਾਜ਼ ਆਉਂਦੀ ਸੁਣੀ ਅਤੇ ਗੁਰੂ ਜੀ ਨੂੰ ਲਹੂ ਭਰੀ ਤਲਵਾਰ ਲੈ ਕੇ ਉਸ ਵਿਚੋਂ ਨਿਕਲਦਿਆਂ ਵੇਖਿਆ ਤਾਂ ਉਨਾਂ ਨੂੰ ਕਿਵੇਂ ਇਹ ਖਿਆਲ ਨ ਆਇਆ ਹੋਵੇਗਾ ਕਿ ਗੁਰੂ ਜੀ ਨੇ ਬਕਰਾ ਝਟਕਾਇਆ ਹੈ ਅਤੇ ਇਹ ਗੱਲ ਉਹਨਾਂ ਆਪਣੇ ਪਾਸ ਬੈਠਿਆਂ ਹੋਰ ਸਿਖਾਂ ਨੂੰ ਕਿਉ ਨ ਦਸੀ ਹੋਵੇਗੀ ਜਾਂ ਘਟੋ ਘਟ ਇਹ ਜਾਣਦੇ ਹੋਏ ਕਿ ਗੁਰੂ ਜੀ ਨੇ ਤਾਂ ਬਕਰੇ ਹੀ ਵਢਨੇ ਹਨ ਅਤੇ ਉਨ੍ਹਾਂ ਦੀਆਂ ਜ਼ਿੰਦਗੀਆਂ ਬਿਲਕੁਲ ਮਹਿਫੂਜ਼ ਹਨ, ਉਨਾਂ ਗੁਰੂ ਜੀ ਨੂੰ ਖੁਸ਼ ਕਰਨ ਲਈ ਆਪਣੇ ਸੀਸ ਕਿਉਂ ਨ ਗੁਰੂ ਜੀ ਦੇ ਭੇਟ ਕਰ ਤਿਤੇ? ਫਿਰ ਜਿਥੇ ਪੰਜ ਬਕਰੇ ਵਾਰੀ ਵਾਰੀ ਝਟਕੇ ਗਏ, ਕੀ ਗਰਦਨ ਪਰ ਵਾਰ ਪੈਣ ਸਮੇਂ ਉਨ੍ਹਾਂ ਵਿਚੋਂ ਕੋਈ ਵੀ ਨ ਚਿਲਾਇਆ, ਜਿਸ ਦੀ ਆਵਾਜ਼ ਨੂੰ ਪਾਸ ਬੈਠੇ ਪੰਜਾਹ ਹਜ਼ਾਰ ਬੰਦਿਆਂ ਵਿਚੋਂ ਜਿਨਾਂ ਵਿਚੋਂ ਕਈ ਤਮਾਸ਼ਬੀਨ ਉਸ ਤੰਬੂ ਵੱਲ ਨੂੰ ਜ਼ਰੂਰ ਗਏ ਹੋਣਗੇ ਕਿਸੇ ਨੇ ਨਾ ਸੁਣਿਆ? ਫਿਰ ਇਹ ਪੰਜ ਸਿੰਘ (ਪਿਆਰੇ) ਕਾਫੀ ਸਮਾਂ ਇਸ ਵਾਕਿਆ ਤੋਂ ਪਿਛੋਂ ਗੁਰੂ ਜੀ ਦੇ ਨਾਲ ਰਹੇ, ਘਟੋ ਘਟ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਤਾਂ ਗੁਰੂ ਜੀ ਦੇ ਨੰਦੇੜ ਜਾਣ ਸਮੇਂ ਭੀ ਆਪ ਦੇ ਨਾਲ ਸਨ ਤਾਂ ਇਤਨੇ ਸਮੇਂ ਅੰਦਰ ਇਨ੍ਹਾਂ ਵਿਚੋਂ ਕਿਸੇ ਨੇ ਭੀ ਬਕਰਿਆਂ ਵਾਲਾ ਭੇਦ ਆਪਣੇ ਕਿਸੇ ਅਤਿ ਪਿਆਰੇ ਪਾਸ ਨਾ ਖੋਹਲਿਆ, ਨਾ ਭਾਈ ਮਨੀ ਸਿੰਘ ਨੇ ਜੋ ਸੰਨ ੧੭੩੪ ਤਕ ਸ੍ਰੀ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ ਰਹੇ, ਇਸ ਵਾਕਿਆ ਦੀ ਅਸਲੀਅਤ ਪ੍ਰਗਟਾਈ। ਇਸ ਗੱਲ ਨੂੰ ਭੀ ਦਲੀਲ ਨਹੀਂ ਮੰਨਦੀ ਕਿ ਗੁਰੂ ਗੋਬਿੰਦ ਸਿੰਘ ਜਹੀ ਮਹਾਨ ਵਿਅਕਤੀ ਆਪਣੇ ਪੁਤਰਾਂ ਤੋਂ ਪਿਆਰੇ ਸਿਖਾਂ ਨਾਲ ਅਜੇਹਾ ਟ੍ਰਿਕ ਖੇਲੇ ਅਥਵਾ ਉਨ੍ਹਾਂ ਨੂੰ ਧੋਖੇ ਵਿਚ ਰਖ ਕੇ ਸੀਸ ਕੱਟਣ ਵਾਲੀ

ਫਰਜ਼ੀ ਗੱਲ ਬਣਾਵੇ। ਜੇ ਗੁਰੂ ਜੀ ਵਲੋਂ ਕੋਈ ਐਸੀ ਘਟਨਾ ਵਰਤਾਈ ਗਈ ਹੁੰਦੀ ਤਾਂ ਗੁਰੂ ਜੀ ਦੇ ਅਤਿ ਨਿਕਟ ਵਰਤੀ ਸਮਕਾਲੀ ਕਵੀ ਸੈਣਾ ਪਤ, ਭਾਈ ਨੰਦ ਲਾਲ, ਭਾਈ ਮਨੀ ਸਿੰਘ ਜਹੇ ਸਜਣ, ਜਿਨ੍ਹਾਂ ਦੀਆਂ ਰਚਨਾਂ ਵਖੋ ਵਖ ਪਖਾਂ ਤੋਂ ਗੁਰੂ ਜੀ ਦੀ ਬਹੁ ਪਖੀ ਸ਼ਖਸੀਅਤ ਨੂੰ ਉਘਾੜਦੀਆਂ ਹਨ, ਇਸ ਬਾਰੇ ਜ਼ਰੂਰ ਕੁਝ ਲਿਖਦੇ। ਕਿਸੇ ਸਮਕਾਲੀ ਲਿਖਤ ਵਿਚ ਇਸ ਗੱਲ ਤੋਂ ਵਧ ਲਿਖਿਆ ਨਹੀਂ ਮਿਲਦਾ ਕਿ ਗੁਰੂ ਜੀ ਨੇ ਪੰਜ ਵਾਰੀ ਸਿਖ ਦੇ ਸੀਸ ਲੈਣ ਦੀ ਮੰਗ ਕੀਤੀ, ਹਰ ਵਾਰੀ ਇਕ ਸਿਖ ਨੇ ਸੀਸ ਕਟਾਉਣ ਲਈ ਆਪਣੇ ਆਪ ਨੂੰ ਪੇਸ਼ ਕੀਤਾ, ਤੰਬੂ ਅੰਦਰੋਂ ਝਟਕੇ ਦੀ ਆਵਾਜ਼ ਭੀ ਸੁਣੀ ਗਈ ਜਿਸ ਪਿਛੋਂ ਪੰਜਾਹ ਹਜ਼ਾਰ ਦੇ ਇਕਠ ਨੇ ਲਹੂ ਭਰੀ ਤਲਵਾਰ ਗੁਰੂ ਜੀ ਦੇ ਹਥ ਘੁੰਮਦੀ ਤਕੀ ਜਿਸ ਤੋਂ ਘਬਰਾ ਕੇ ਕਈ ਦੀਵਾਨ ਵਿਚੋਂ ਉਠ ਕੇ ਚਲੇ ਗਏ। ਅਖੀਰ ਨੂੰ ਓਹ ਪੰਜ ਸਿਖ ਜਿਨ੍ਹਾਂ ਨੂੰ ਵਾਰੀ ੨ ਗੁਰੂ ਜੀ ਤੰਬੂ ਅੰਦਰ ਲੈ ਗਏ ਸਨ, ਇਕੋ ਲਿਬਾਸ ਤੇ ਰੂਪ ਵਿਚ ਗੁਰੂ ਜੀ ਦੇ ਨਾਲ ਮੁੜ ਸੰਗਤ ਵਿਚ ਆ ਹਾਜ਼ਰ ਹੋਏ। ਤੰਬੂ ਅੰਦਰ ਕੀ ਵਾਪਰਿਆ ਤੇ ਕਿਵੇਂ ਵਾਪਰਿਆ, ਇਹ ਗੱਲ ਗੁਰੂ ਗੋਬਿੰਦ ਸਿੰਘ ਜਾਂ ਓਹ ਪੰਜ ਸਿਖ ਜਾਣਦੇ ਹੋਣਗੇ। ਇਹ ਇਕ ਮਹਾਨ ਰਹੱਸ (Mystry) ਹੈ, ਜੋ ਰਹਿੰਦੀ ਦੁਨੀਆਂ ਤਕ ਰਹੱਸ ਰਹੇਗਾ।

ਪੰਜ ਸਿਖਾਂ ਦਾ ਵਾਰੀ ੨ ਖੁਸ਼ੀ ਨਾਲ (Voluntarily) ਆਪਣਾ ਸੀਸ ਗੁਰੂ ਸਾਹਿਬ ਦੀ ਤਲਵਾਰ ਹੇਠ ਝੁਕਾ ਕੇ 'ਸਿਰ ਦੀਜੈ ਕਾਣ ਨ ਕੀਜੈ' ਦਾ ਅਮਲੀ ਸਬੂਤ ਦੇ ਦੇਣਾ ਇਸ ਗੱਲ ਦਾ ਸੰਕੇਤ ਦੇਂਦਾ ਸੀ ਕਿ ਸਿਖਾਂ ਨੇ ਪਹਿਲਾਂ ਮਰਣ ਕਬੂਲ' ਵਾਲੀ ਗੁਰੂ ਦੀ ਲਲਕਾਰ ਨੂੰ ਸਵੀਕਾਰ ਕਰ ਲਿਆ ਸੀ। ਇਹ ਇਸ ਗੱਲ ਦਾ ਭੀ ਲਖਾਇਕ ਸੀ ਕਿ ਸਿਖਾਂ ਦੀ ਗੁਰੂ ਪਰ ਸ਼ਰਧਾ ਤੇ ਵਿਸ਼ਵਾਸ਼ ਇਸ ਹੱਦ ਤਕ ਜਾ ਚੁਕੇ ਸਨ ਕਿ ਗੁਰੂ ਦੇ ਇਕ ਇਸ਼ਾਰੇ ਉਤੇ ਓਹ ਆਪਣੀ ਜਾਨ ਤਕ ਨਿਛਾਵਰ ਕਰ ਦੇਣ ਨੂੰ ਤਿਆਰ ਸਨ।

ਸਿਖ ਦੇ ਆਪਣੇ ਗੁਰੂ ਪਰ ਅਜੇਹੇ ਸਿਦਕ ਤੇ ਭਰੋਸੇ ਦਾ ਗੁਰੂ ਵਲੋਂ ਮੁੱਲ ਚੁਕਾਇਆ ਜਾਣਾ ਵੀ ਜ਼ਰੂਰੀ ਸੀ। ਇਸ ਨੂੰ ਤਾਰੇ ਬਗੈਰ (Unrewarded) ਛਡ ਦੇਣਾ ਸੋਭਾ ਨਹੀਂ ਸੀ ਪਾਉਂਦਾ। ਇਹ ਮੁੱਲ ਗੁਰੂ ਜੀ ਵਲੋਂ ਮਹਾਨ ਬਖਸ਼ਸ਼ ਦੇ ਰੂਪ ਵਿਚ ਹੀ ਤਾਰਿਆ ਜਾ ਸਕਦਾ ਸੀ ਸੋ ਗੁਰੂ ਜੀ ਨੇ ਦੁਨੀਆਂ ਦੇ

ਮੰਨੇ ਗਏ ਚੌਦਾਂ ਰਤਨਾਂ ਵਿਚੋਂ ਸਾਰਿਆਂ ਤੋਂ ਵਡ ਮੁੱਲਾ ਰਤਨ-ਅੰਮ੍ਰਤ-ਉਨ੍ਹਾਂ ਪੰਜ ਸਿਖਾਂ ਨੂੰ ਬਖਸ਼ਿਆ। ਇਹ ਅੰਮ੍ਰਤ ਕੀ ਸੀ, ਇਸ ਦੇ ਰਹੱਸ (Mystery) ਨੂੰ ਸਮਝਣ ਲਈ ਅਸੀਂ ਆਪਣੇ ਵਲੋਂ ਕੁਝ ਨਾ ਕਹਿੰਦੇ ਹੋਇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਜੀਵਨ ਕਥਾ ਲਿਖਣ ਵਾਲੇ ਇਕ ਦੌਲਤ ਰਾਇ ਆਰੀਆ ਦੇ ਸ਼ਬਦਾਂ ਦਾ ਹਵਾਲਾ ਦੇਣਾ ਹੀ ਕਾਫੀ ਸਮਝਦੇ ਹਾਂ। ਓਹ ਆਪਣੀ ਪੁਸਤਕ 'ਸ੍ਵਾਨੇ ਉਮਰੀ ਗੁਰੂ ਗੋਬਿੰਦ ਸਿੰਘ' ਵਿਚ ਜੋ ਉਸ ਨੇ ਸੰਨ ੧੯੦੧ ਵਿਚ ਪ੍ਰਕਾਸ਼ਤ ਕੀਤੀ ਲਿਖਦਾ ਹੈ:

'ਹਰ ਸ਼ਖਸ ਜੋ ਗੁਰੂ ਗੋਬਿੰਦ ਸਿੰਘ ਜੀ ਕਾ ਸਿਖ ਬਣਾ (ਭਾਵ ਜਿਸ ਨੇ ਅੰਮ੍ਰਤ ਛਕਿਆ) ਉਸ ਮੇਂ ਐਸੀ ਸ਼ਖਸੀਅਤ ਭਰ ਦੀ ਔਰ ਉਸ ਮੇਂ ਐਸੀ ਖਸਲਤ ਪੈਦਾ ਕੀ, ਕਿ ਮੌਤ ਕੋ ਵੁਹ ਖੇਲ ਸਮਝਨੇ ਲਗੇ, ਜ਼ਿੰਦਗੀ ਕੋ ਹਥੇਲੀ ਮੇਂ ਲੇ ਲੀਆ। ਜਹਾਂ ਗੁਰੂ ਗੋਬਿੰਦ ਸਿੰਘ ਕਾ ਪਸੀਨਾ ਗਿਰਤਾ ਥਾ, ਵਹਾਂ ਖ਼ੂਨ ਬਹਾਨੇ ਕੋ ਤਯਾਰ ਥੇ, ਉਨ ਮੇਂ ਹਿੰਮਤ ਔਰ ਹੌਸਲਾ ਕੀ ਐਸੀ ਫੂਨ ਲਗਾਈ ਕਿ ਏਕ ਏਕ ਸਿਖ ਕੋ ਹਜ਼ਾਰੋਂ ਕੇ ਮੁਕਾਬਲੇ ਕੋ ਕਾਬਲ ਬਣਾ ਦੀਆ ਐਸੇ ਸ਼ਹੀਦੁਲ ਵਤਨ ਪੈਦਾ ਕੀਏ ਕਿ ਨਾ ਤੋ ਵੁਹ ਅਪਨੀ ਜ਼ਿੰਦਗੀ ਕਾ ਲਿਹਾਜ਼ ਕਰੇਂ, ਨਾ ਅਜ਼ੀਜ਼ ਵਾ ਅਕਰਬਾ ਕੀ ਮੁਹੱਬਤ ਉਨ ਕੋ ਬਾਜ਼ ਰਖ ਸਕੇ......... ਐਸੇ ਆਹਿਨੀ ਤਬਾ ਆਦਮੀ ਪੈਦਾ ਕੀਏ, ਜੋ ਕਿਸੀ ਮੁਸੀਬਤ ਵਾ ਤਕਲੀਫ਼ ਕੋ ਖਾਤਰ ਮੇਂ ਨਾ ਲਾਇੰ......... ਇਸ ਸੇ ਬੜਾ ਕਾਮ ਔਰ ਅਜੀਬ ਕਰਾਮਾਤ ਕਿਆ ਹੋ ਸਕਤੀ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਪਾਉਂ ਕੋ ਸਰ ਬਣਾ ਦੀਆ...... ਦਿਮਾਗੀ ਗ਼ੁਲਾਮੀ ਸੇ ਨਿਕਾਲਾ...... ਹਿੰਦੀਓਂ ਕੀ ਕਾਇਆਂ ਪਲਟ ਦੀ–ਕਾਇਰ ਸੇ ਬਹਾਦਰ, ਬੁਜ਼ਦਿਲ ਸੇ ਸੁਜਾਅ...... ਗ਼ੁਲਾਮ ਸੇ ਆਜ਼ਾਦ ਨੌਕਰ ਸੇ ਸ੍ਰਦਾਰ, ਰੱਯਤ ਸੇ ਰਾਜਾ, ਨਾਤਵਾਨ ਸੇ ਬਲਵਾਨ ਡਰਪੋਕ ਸੇ ਜਾਨ ਬਾਜ਼ (ਬਣਾ ਦੀਆ)'

ਸ੍ਰੀ ਦੌਲਤ ਰਾਏ ਦੇ ਉਕਤ ਸ਼ਬਦ ਕਿਸੇ ਟੀਕਾ ਟਿਪਣੀ ਦੇ ਮੁਥਾਜ ਨਹੀਂ, ਅਤੇ ੧੬੯੯ ਤੋਂ ਪਿਛੋਂ ਦਾ ਪੰਜਾਬ ਦਾ ਇਤਹਾਸ ਇਸ ਦਾ ਸਾਖੀ ਹੈ ਬਲਕਿ ਦੁਨੀਆਂ ਦੇ ਹਰ ਹਿਸੇ ਵਿਚ ਜਿਥੇ ੨ ਗੁਰੂ ਗੋਬਿੰਦ ਸਿੰਘ ਦੇ ਦਾੜ੍ਹੀ ਕੇਸ ਅਤੇ ਦਸਤਾਰਾਂ ਵਾਲੇ ਸਿਖ ਗਏ ਉਥੇ ਆਪਣੇ ਨਿਰਾਲੇ ਰੂਪ ਅਤੇ ਗੁਰੂ ਦੇ ਬਖਸ਼ੇ ਅੰਮ੍ਰਿਤ ਕਾਰਨ ਉਨ੍ਹਾਂ ਅੰਦਰ ਆਏ ਮਾਨਸਕ ਪਲਟੇ ਸਦਕਾ ਓਹ ਏਨੇ ਉਜਾਗਰ

ਤੇ ਪ੍ਰਭਾਵ ਸ਼ਾਲੀ ਹੋਇ ਕਿ ਉਥੋਂ ਦੀ ਦੁਨੀਆਂ ਨੂੰ ਉਨ੍ਹਾਂ ਭੁੱਲ ਨਹੀਂ ਸਕੀ। ਇਸ ਸੰਬੰਧੀ ਵਡੀ ਵਿਚਾਰਨ ਯੋਗ ਗੱਲ ਇਹ ਹੈ ਜਿਨ੍ਹਾਂ ਲੋਕਾਂ ਅੰਦਰ ਇਹ ਪ੍ਰੀਵਰਤਨ ਆਇਆ ਓਹ ਗੁਜ਼ਰੇ ਸਤ ਅੱਠ ਸੌ ਸਾਲ ਤੋਂ ਪਛਮੀ ਹਮਲਾਵਰਾਂ ਦੇ ਪੈਰਾਂ ਦੀ ਜੁਤੀ ਤੋਂ ਵਧ ਸਥਾਨ ਨਹੀਂ ਸਨ ਰਖਦੇ ਅਤੇ ਏਨਾ ਲੰਮਾ ਸਮਾਂ ਜੋ ਕੋਈ ਭੀ ਭਾਰਤ ਉਪਰ ਚੜ੍ਹ ਆਇਆ ਓਹ ਏਥੋਂ ਨਾ ਕੇਵਲ ਮਣਾ ਮੂੰਹੀ ਸੋਨਾ ਚਾਂਦੀ ਤੇ ਹੋਰ ਪਦਾਰਥ ਲੁਟ ਲੈ ਜਾਂਦਾ ਰਿਹਾ ਬਲਕਿ ਭਾਰਤ ਦੀਆਂ ਅਨਗਿਣਤ ਨੌਜਵਾਨ ਸੁੰਦਰ ਲੜਕੀਆਂ ਲੜਕੇ ਭੇਡਾਂ ਦੇ ਇਜੜਾਂ ਵਾਂਙ ਏਥੋਂ ਹਿੱਕ ਲੈ ਜਾਂਦਾ ਰਿਹਾ ਅਤੇ ਪਰਦੇਸੀਂ ਜਾ ਕੇ ਉਨ੍ਹਾਂ ਦੀ ਸੁੰਦਰਤਾ ਤੇ ਜੋਬਨ ਦਾ ਟਕਿਆਂ ਵਿਚ ਮੁੱਲ ਪਾਇਆ ਗਿਆ, ਪਰ ਇਹ ਸਾਰਾ ਸਮਾਂ ਕਿਸੇ ਭਾਰਤੀ ਜਾਟ ਮਰਹੱਟੇ ਰਾਜਪੂਤ (ਜੋ ਦੇਸ ਦੀਆਂ ਮਾਰਸ਼ਲ ਕੌਮਾਂ ਗਿਣੀਆਂ ਜਾਂਦੀਆਂ ਹਨ) ਨੂੰ ਇਹ ਹੌਸਲਾ ਨਾ ਪਿਆ ਕਿ ਦੇਸ ਦੇ ਧਨ ਮਾਲ ਤੇ ਦੇਸ ਦੀ ਸੁੰਦਰਤਾ ਦੀ ਰਖਿਆ ਕਰੇ। ਇਹ ਸੰਨ ੧੬੯੯ ਦਾ ਵਿਸਾਖੀ ਦਾ ਭਾਗੀ ਭਰਿਆ ਦਿਨ ਸੀ ਜਿਸ ਦਿਨ ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ ਦੀ ਅਦੁਤੀ ਦਾਤ ਵੰਡ ਕੇ ਕੀਰੇ ਕਾਰੇ ਤੇ ਕਾਇਰ ਲੋਕਾਂ ਅੰਦਰ ਅਜੇਹੀ ਜੀਵਨ ਸੱਤਾ ਭਰੀ ਜਿਸ ਨੇ ਬੁਜ਼ਦਿਲਾਂ ਨੂੰ ਦਲੇਰ ਅਤੇ ਨਾਤਵਾਨਾਂ ਨੂੰ ਬਲਵਾਨ ਬਣਾ ਦਿਤਾ।

ਹਿੰਦੂ ਮਿਥਿਹਾਸ ਅੰਦਰ ਤ੍ਰੇਤੇ ਜੁਗ ਵਿਚ ਵਾਪਰੀ ਸ੍ਰੀ ਰਾਮ ਜੀ ਦੀ ਕਥਾ ਵਿਚ ਇਉਂ ਲਿਖਿਆ ਹੈ ਕਿ ਜਦੋਂ ਲੰਕਾ ਪਤੀ ਰਾਵਨ ਨਾਲ ਰਾਮ ਜੀ ਦੀ ਹੋਈ ਲੜਾਈ ਵਿਚ ਲਛਮਣ ਮੂਰਛਾ ਗਤ ਹੋ ਗਿਆ ਅਤੇ ਉਸ ਦਾ ਬਚਣਾ ਮੁਸ਼ਕਲ ਭਾਸਿਆ ਤਾਂ ਹਨੂਮਾਣ ਨੂੰ ਹਿਮਾਲਾ ਪਰਬਤ ਤੋਂ ਸੰਜੀਵਨੀ ਬੂਟੀ ਲਿਆਉਣ ਲਈ ਭੇਜਿਆ ਗਿਆ, ਜਿਸ ਦੇ ਵਰਤਣ ਨਾਲ ਲਛਮਣ ਜੀ ਦੀ ਜ਼ਿੰਦਗੀ ਬਚ ਗਈ ਅਤੇ ਓਹ ਨੌ ਬਰ ਨੌ ਹੋ ਕੇ ਮੁੜ ਲੜਾਈ ਲੜਨ ਦੇ ਯੋਗ ਹੋ ਗਿਆ। ਇਹ ਮਿਥਿਹਾਸਕ ਕਥਾ ਹੈ, ਅਤੇ ਇਸ ਨੂੰ ਵਾਪਰਿਆਂ ਦੋ ਯੁਗ ਅਥਵਾ ਕਈ ਹਜ਼ਾਰ ਬਰਸ ਹੋਏ ਦਸੇ ਜਾਂਦੇ ਹਨ।

ਵਰਤਮਾਨ ਯੁਗ ਅੰਦਰ ਸੰਨ ੧੬੯੯ ਦਾ ਇਤਹਾਸਕ ਵਾਕਿਆ ਇਉਂ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿਖਾਂ ਨੂੰ, ਜਿਨ੍ਹਾਂ ਆਪਣੇ ਸਿਰ ਗੁਰੂ ਦੀ ਭੇਟਾ ਕਰ ਦਿਤੇ ਸਨ, ਐਸੀ ਸੰਜੀਵਨੀ ਪਿਲਾਈ ਅਤੇ ਉਸ ਦੇ ਛਟੇ

ਉਨ੍ਹਾਂ ਦੀਆਂ ਅਖਾਂ ਵਿਚ ਤੇ ਦਸਮ ਦੁਆਰੇ ਉਤੇ ਦਿਤੇ ਕਿ ਓਹ ਨਿਰੇ ਸੁਰਜੀਤ ਹੀ ਨਾ ਹੋ ਗਏ ਬਲਕਿ ਕਹੀਆਂ ਜਾਂਦੀਆਂ ਨਾਈ ਛੀਂਬੇ ਤੇ ਝੀਵਰ ਆਦਿ ਨੀਵੀਆਂ ਜਾਤਾਂ ਤੋਂ ਉਠ ਕੇ ਓਹ ਮਹਾਨ ਸੂਰਬੀਰ ਸ਼ਸਤਰ ਧਾਰੀ ਜੋਧੇ ਹੋ ਗਏ। ਸਗੋਂ ਇਸ ਉਪਰ ਹੋਰ ਖੂਬੀ ਦੀ ਗੱਲ ਇਹ ਹੋਈ ਕਿ ਸਤਿਗੁਰੂ ਗੋਬਿੰਦ ਸਿੰਘ ਨੇ ਉਨ੍ਹਾਂ ਪੰਜ ਸਿਖਾਂ ਨੂੰ ਜਿਨ੍ਹਾਂ ਗੁਰੂ ਪਾਸੋਂ ਇਹ ਸੰਜੀਵਨੀ ਪ੍ਰਾਪਤ ਕੀਤੀ ਸੀ, ਬਲਕਿ ਅੱਗੋਂ ਲਈ ਵੀ ਹਰ ਉਨ੍ਹਾਂ ਪੰਜ ਸਿਖਾਂ ਨੂੰ, ਜਿਨ੍ਹਾਂ ਇਕ ਵਾਰ ਇਹ ਪੀਤੀ ਹੋਵੇ, ਇਹ ਸੱਮਰੱਥਾ ਬਖਸ਼ ਦਿਤੀ ਕਿ ਓਹ ਅਜੇਹੀ ਸੰਜੀਵਨੀ (ਅੰਮ੍ਰਿਤ) ਖੁਦ ਪੈਦਾ ਕਰ ਸਕਣ ਅਤੇ ਉਨ੍ਹਾਂ ਨੂੰ ਕਦੀ ਭੀ ਇਹ ਲੋੜ ਨਾ ਪਵੇ ਕਿ ਓਹ ਹਨੂ ਮਾਣ ਵਾਂਙੂ ਸੰਜੀਵਨੀ ਬੂਟੀ ਦੀ ਭਾਲ ਪਹਾੜਾਂ ਦੀਆਂ ਵਾਦੀਆਂ ਵਿਚੋਂ ਕਰਦੇ ਫਿਰਣ। ਫਿਰ ਹਨੂਮਾਣ ਦੀ ਲਿਆਂਦੀ ਸੰਜੀਵਨੀ ਨੇ ਤਾਂ ਇਕ ਮੂਰਛਾ ਗਤ ਲਛਮਣ ਜੀ ਨੂੰ ਹੀ ਸੁਰਜੀਤ ਕਰਕੇ ਵੈਰੀ ਨਾਲ ਲੜਨ ਯੋਗ ਕਰ ਦਿਤਾ ਸੀ, ਗੁਰੂ ਗੋਬਿੰਦ ਸਿੰਘ ਨੇ ਆਪਣੀ ਤਿਆਰ ਕੀਤੀ ਸੰਜੀਵਨੀ ਵਿਚ ਅਜੇਹੀ ਅਮਰ ਕਰ ਦੇਣ ਵਾਲੀ ਸੱਤਾ ਭਰ ਦਿਤੀ ਕਿ ਲਗ ਪਗ ਤਿੰਨ ਸੌ ਸਾਲ ਗੁਜ਼ਰ ਚੁਕੇ ਹਨ ਇਸ ਸਮੇਂ ਅੰਦਰ ਜਿਸ ਨੂੰ ਇਹ ਪ੍ਰਾਪਤ ਹੋਈ ਓਹ ਇੱਕਲਾ ੨ ਆਪਣੇ ਆਪ ਨੂੰ ਸਵਾ ਸਵਾ ਲਖ ਨਾਲ ਲੋਹਾ ਲੈਣ ਦੇ ਸਮਰੱਥ ਸਮਝਣ ਲਗ ਗਿਆ। ਸੰਨ ੧੬੯੯ ਤੋਂ ਪਿਛੋਂ ਹੁਣ ਤਕ ਦਾ ਇਤਿਹਾਸ ਇਸ ਗੱਲ ਦੀ ਜੀਉਂਦੀ ਜਾਗਦੀ ਸਾਖ ਹੈ। ੧੭੦੪ ਵਿਚ ਚਮਕੌਰ ਦੀ ਗੜ੍ਹੀ ਤੇ ਗਿਣਤੀ ਦੇ ਚਾਲੀ ਸਿਘਾਂ ਨੇ 'ਦਾਹ ਲਖ' ਮੁਗ਼ਲ ਫੌਜ ਨਾਲ ਟੱਕਰ ਲਈ, ੧੭੦੫ ਵਿਚ ਫਿਰ ਚਾਲੀ ਸਿੰਘਾਂ ਨੇ ਖਦਰਾਣੇ ਦੀ ਢਾਬ ਕੰਢੇ ਨਵਾਬ ਸਰਹਿੰਦ ਦੀ ਪੰਜਾਹ ਹਜ਼ਾਰ ਫੌਜ ਦਾ ਮੁਕਾਬਲਾ ਕਰਨ ਤੋਂ ਸੰਕੋਚ ਨਹੀਂ ਕੀਤਾ। ੧੬੯੯ ਦੀ ਵਿਸਾਖੀ ਤੋਂ ਕੇਵਲ ਗਿਆਰਾਂ ਸਾਲ ਮਗਰੋਂ ਬੰਦਾ ਸਿੰਘ ਬਹਾਦਰ ਦੀਆਂ ਸਮਾਣੇ, ਸਢੌਰੇ ਤੇ ਸਰਹਿੰਦ ਦੀਆਂ ੧੭੧੦ ਵਿਚ ਪ੍ਰਾਪਤ ਜਿੱਤਾਂ ਅਤੇ ਦਰਿਆ ਜਮਨਾ ਅਤੇ ਬਿਆਸਾ ਵਿਚ ਲੇ ਬਲਕਿ ਬਿਆਸ ਤੋਂ ਪਾਰ ਬਟਾਲੇ ਤਕ ਗੁਰੂ ਨਾਨਕ ਗੋਬਿੰਦ ਸਿੰਘ ਨਾਮ ਦਾ ਸਿੱਕਾ ਚਾਲੂ ਕਰ ਦੇਣਾ ਇਸੇ ਅੰਮ੍ਰਿਤ ਦੇ ਤੁਫੈਲ ਹੀ ਸਨ। ਦਸੰਬਰ ੧੯੬੪ ਵਿਚ ਜਦੋਂ ਅੰਬਦਾਲੀ ਛੱਤੀ ਹਜ਼ਾਰ ਫੌਜ ਲੈ ਕੇ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਚੜ੍ਹ ਆਇਆ ਤਾਂ ਕੇਵਲ ਤੀਹ ਸਿੰਘ ਜੋ ਉਸ ਸਮੇਂ ਅਕਾਲ ਬੁੰਗੇ ਅੰਦਰ ਸਨ ਬਾਬਾ ਗੁਰਬਖਸ਼ ਸਿੰਘ ਦੀ ਜੱਥੇਦਾਰੀ ਹੇਠ ਅਬਦਾਲੀ ਦੇ ਮੁਕਾਬਲੇ ਲਈ ਡਟ ਗਏ,

ਇਸ ਤੋਂ ਜਲਦੀ ਪਿਛੋਂ ਸਿਖਾਂ ਦੀਆਂ ਬਾਰਾਂ ਮਿਸਲਾਂ ਅਤੇ ਫਿਰ ਉਨੀਵੀਂ ਸਦੀ ਦੇ ਅਰੰਭ ਨਾਲ ਪੰਜਾਬ ਅੰਦਰ ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਸਰਕਾਰ ਖਾਲਸਾ ਦੀ ਸਥਾਪਨਾ ਇਸੇ ਅੰਮ੍ਰਿਤ ਦੀ ਬਰਕਤ ਸਨ। ਰਣਜੀਤ ਸਿੰਘ ਤੋਂ ਪਿਛੋਂ ਸਰਕਾਰ ਖਾਲਸਾ ਭਾਵੇਂ ਲੰਮੀ ਦੇਰ ਜੀਊਂਦਾ ਨਾ ਰਹਿ ਸਕੀ, ਪਰ ਅੰਗ੍ਰੇਜ਼ ਨਾਲ ਫੇਰੂ ਸ਼ਾਹ, ਸਭਰਾਉਂ ਅਤੇ ਚੀਲਿਆਂ ਵਾਲੇ ਦੀਆਂ ਲੜਾਈਆਂ ਦਸਦੀਆਂ ਹਨ ਕਿ ਸਿੰਘਾਂ ਨੇ 'ਗੋਰਿਆਂ ਦੇ ਵਾਂਙ ਨਿਬੂਆ ਲਹੂ ਨਚੋੜ ਸੁਟ' ਅਤੇ ਸਿੰਘ ਗੋਰਿਆ ਦੇ ਹਥੋਂ ਸੰਗੀਨਾ ਖੋਹ ੨ ਕੇ ਉਨ੍ਹਾਂ ਨਾਲ ਹੀ ਗੋਰਿਆਂ ਨੂੰ ਮਾਰਦੇ ਰਹੇ। ਸਿੰਘਾਂ ਅੰਦਰ ਖੰਡੇ ਦੇ ਅੰਮ੍ਰਿਤ ਦੀ ਵਡਿਆਈ ਉਸੇ ਤਰਾਂ ਵਿਦਮਾਨ ਰਹੀ ਜਿਵੇਂ ਇਹ ਬਾਬਾ ਬੰਦਾ ਸਿੰਘ ਬਹਾਦਰ ਜਾਂ ਮਹਾਰਾਜਾ ਰਣਜੀਤ ਸਿੰਘ ਕਾਲ ਸਮੇਂ ਸੀ ਅਤੇ ਸਿਖ ਇਤਿਹਾਸ ਦਾ ਇਹ ਕਾਂਡ ਭੀ ਸੁਨਹਿਰੀ ਅਖਰਾਂ ਵਿਚ ਲਿਖਿਆ ਮਿਲਦਾ ਜੇ ਬੇ ਅੰਮ੍ਰਤੀਏ ਬ੍ਰਾਹਮਣ ਤੇਜ ਸਿੰਘ ਲਾਲ ਸਿੰਘ ਧਿਆਨ ਸਿੰਘ ਤੇ ਪਹਾੜਾ ਸਿੰਘ ਸਿੰਘਾਂ ਨਾਲ ਗ਼ਦਾਰੀ ਨਾਂ ਕਰਦੇ। ਖੰਡੇ ਦੇ ਅੰਮ੍ਰਿਤ ਦੀ ਵਡਿਆਈ ਨੂੰ ਅੰਗ੍ਰੇਜ਼ ਨੇ ਭਲੀ ਤਰਾਂ ਅਨੁਭਵ ਕਰ ਲਿਆ ਸੀ ਤਾਂ ਹੀ ਅੰਗ੍ਰੇਜ਼ ਦੇ ਸਮੇਂ ਭਾਰਤੀ ਫੌਜਾਂ ਅੰਦਰ ਭੀ ਸਿਖ ਸੈਣਕਾਂ ਨੂੰ ਅੰਮ੍ਰਤ ਛਕਾਇਆ ਜਾਂਦਾ ਰਿਹਾ। ਸ੍ਰ: ਹਰੀ ਸਿੰਘ ਨਲਵਾ ਅਤੇ ਅਕਾਲੀ ਫੂਲਾ ਸਿੰਘ ਦੇ ਨਾਮ ਪਿਸ਼ਾਵਰ ਅਤੇ ਜਮਰੌਦ ਦੀਆਂ ਵਾਦੀਆਂ ਵਿਚ ਤਦੋਂ ਤੋਂ ਹੀ ਗੂੰਜ ਰਹੇ ਹਨ ਅਤੇ ਉਥੋਂ ਦੀਆਂ ਪਠਾਣੀਆਂ ਅਤੇ ਪਠਾਣ ਬਚਿਆਂ ਨੂੰ ਅਜ ਤਕ 'ਹਰੀਆ' (ਹਰੀ ਸਿੰਘ) ਨਹੀਂ ਭੁਲਿਆ। ਸਾਰਾਗੜ੍ਹੀ ਅੰਦਰ ਕੇਵਲ ੨੧ ਸਿੰਘਾਂ ਨੇ ਜਿਸ ਸਿਰੜ ਨਾਲ ਹਜ਼ਾਰਹਾ ਅਫ਼ਗਾਨੀ ਫੌਜਾਂ ਦਾ ਮੁਕਾਬਲਾ ਕੀਤਾ ਕੋਈ ਬਹੁਤੀ ਪੁਰਾਣੀ ਗੱਲ ਨਹੀਂ, ਦੁਨੀਆਂ ਦੇ ੧੯੧੪ ਅਤੇ ੧੯੩੯ ਦੇ ਦੋ ਵਿਸ਼ਵ ਜੰਗਾਂ ਅੰਦਰ ਬਸਰਾ ਬਗਦਾਦ, ਗੈਲੀ ਪੋਲੀ ਅਤੇ ਉਤਰੀ ਅਫਰੀਕਾ ਆਦਿਕ ਥਾਵਾਂ ਤੇ ਸਿੰਘਾਂ ਨੇ ਜੋ ਹਥ ਵਿਖਾਏ ਇਸ ਨੂੰ ਉਨ੍ਹਾਂ ਥਾਵਾ ਦੇ ਲੋਕ ਕਦੀ ਭੁੱਲ ਨਹੀਂ ਸਕਦੇ ਬਲਕਿ ਦਾੜ੍ਹੀਆਂ ਅਤੇ ਦਸਤਾਰਾਂ ਦੇ ਰੂਪ ਵਾਲਿਆਂ ਦੀ ਅਦੁਤੀ ਸੂਰਬੀਰਤਾ ਨੇ ਉਨ੍ਹਾਂ ਨੂੰ ਯੂਰਪ ਮਿਡ ਈਸਟ ਅਤੇ ਉਤਰੀ ਅਫਰੀਕਾ ਅੰਦਰ ਵਿਸ਼ੇਸ਼ ਯਾਦਗੀਰੀ ਵਾਲਾ ਸਥਾਨ ਦੇ ਦਿਤਾ ਹੈ, ਫਿਰ ਭਾਰਤ ਦੀ ਸੀਮਾ ਤੇ ਪਾਕਸਤਾਨ ਅਤੇ ਚੀਨ ਵਲੋਂ ਰਚਾਏ ਜੰਗਾਂ ਅੰਦਰ ਸਿੰਘ ਫੌਜੀਆਂ ਦੇ 'ਸਤਿ ਸ੍ਰੀ ਅਕਾਲ' ਦੇ ਅਸਮਾਨ ਗੁੰਜਾਊ ਨਾਹਰਿਆ ਅਤੇ ਇਨਾ ਦੀ ਬੇਮਿਸਾਲ ਦਲੇਰੀ ਦੀਆਂ ਵਾਰਤਾਂ ਘਰ ੨ ਅੰਦਰ ਤੁਰ ਪਈਆਂ ਹਨ ਅਤੇ ਬੰਗਲ ਦੇਸ਼

ਦੀ ਰਾਜਧਾਨੀ ਢਾਕੇ ਅੰਦਰ ਦਸੰਬਰ ੧੯੭੧ ਵਿਚ ਸ਼ੇਰ ਮਰਦ ਜਰਨੈਲ ਜਗਜੀਤ ਸਿੰਘ ਨੇ ਇਕ ਲਖ ਦੇ ਕਰੀਬ ਪਾਕਿਸਤਾਨੀ ਸੈਨਿਕਾਂ ਪਾਸੋਂ ਜਿਸ ਤਰਾਂ ਹਥਿਆਰ ਸੁਟਵਾਏ, ਇਸ ਦਾ ਹੈਰਾਨ ਕੁਨ ਚਿੱਤਰ ਸਾਰੇ ਸੰਸਾਰ ਨੇ ਟੈਲੀਵੀਯਨ ਤੇ ਅਖੀਂ ਵੇਖਆ ਇਤਿਆਦਕ ਅਨੇਕਾਂ ਹੋਰ ਅਜੇਹੀਆਂ ਘਟਨਾਵਾਂ ਹਨ ਜੋ ਗੁਰੂ ਗੋਬਿੰਦ ਸਿੰਘ ਦੀ ਸਿਖਾਂ ਨੂੰ ਪਿਲਾਈ ਮੁਰਦਿਆਂ ਅੰਦਰ ਜ਼ਿੰਦਗੀ ਭਰ ਦੇਣ ਵਾਲੀ ਸੰਜੀਵਨੀ (ਅੰਮ੍ਰਿਤ) ਦੀਆਂ ਅਕੱਥਨੀਯ ਮਿਸਾਲਾਂ ਹਨ । ਇਨ੍ਹਾਂ ਤੋਂ ਭੀ ਵਧੇਰੇ ਅਲੌਕਕ ਉਨ੍ਹਾਂ ਇੱਕਲੇ ੨ ਸਿੰਘਾਂ ਦੀਆਂ ਐਸੀਆਂ ਅਣ ਗਿਣਤ ਕਥਾਵਾਂ ਹਨ ਕਿ ਜੋ ਇਹ ਸਿੱਧ ਕਰਦੀਆਂ ਹਨ ਕਿ ਜਿਸ ੨ ਪ੍ਰਾਣੀ ਨੂੰ ਇਹ ਗੁਰੂ ਕੀ ਸੰਜੀਵਨੀ (ਅੰਮ੍ਰਿਤ) ਪ੍ਰਾਪਤ ਹੋਈ ਓਹ ਇਸ ਤੋਂ ਪਹਿਲੋਂ ਭਾਵੇਂ ਕਿਤਨਾ ਨਿਰਬਲ ਡਰੂ ਅਤੇ ਬੁਜ਼ਦਿਲ ਸੀ ਏਨਾ ਮਜ਼ਬੂਤ ਹੋ ਗਿਆ ਅਤੇ ਉਸ ਦੇ ਅੰਦਰ ਨਿਰਭੈਤਾ ਦਲੇਰੀ ਅਤੇ ਜਾਨਬਾਜ਼ੀ ਏਨੇ ਉਜਾਗਰ ਹੋ ਗਏ ਕਿ ਉਸ ਨੇ ਮੌਤ ਨੂੰ ਵੰਗਾਰਨੋ ਸੰਕੋਚ ਨਹੀਂ ਕੀਤਾ ਬਲਕਿ ਹਸਦੇ ੨ ਜਾਨ ਕੁਰਬਾਨ ਕਰ ਦਿਤੀ । ਇਸ ਦੀਆਂ ਹਜ਼ਾਰਹਾਂ ਮਿਸਾਲਾਂ ਸਾਡੇ ਸਾਮ੍ਹਣੇ ਹਨ ਅਤੇ ਅਠਾਰ੍ਹਵੀਂ ਸਦੀ ਦਾ ਸਾਰਾ ਸਿਖ ਇਤਿਹਾਸ ਅੰਗ੍ਰੇਜ਼ ਰਾਜ ਸਮੇਂ ਭਾਰਤ ਨੂੰ ਆਜ਼ਾਦ ਕਰਾਉਣ ਹਿਤ ਸਿੰਘਾਂ ਦੀਆਂ ਦਿਤੀਆਂ ਕੁਰਬਾਨੀਆਂ ਅਤੇ ਫਿਰ ਵਰਤਮਾਨ ਕਾਲ ਦੀ ਅਕਾਲੀ ਲਹਿਰ-ਨਨਕਾਣਾ ਸਾਹਿਬ, ਗੁਰੂ ਕਾ ਬਾਗ਼ ਅਤੇ ਗੰਗਸਰ ਦੇ ਵਾਕਿਆਤ ਇਸ ਦੀਆਂ ਬੇਮਿਸਾਲ ਯਾਦਾਂ ਹਨ । ਇਹ ਕਿਸੇ ਤ੍ਰੇਤੇ ਯਗ ਦੀ ਮਿਥਹਾਸਕ ਕਹਾਣੀ ਨਹੀਂ, ਸਗੋਂ ਜੀਊਂਦੇ ਜਾਗਦੇ ਕਈਆਂ ਦੇ ਅੱਖੀਂ ਵੇਖੇ ਇਤਿਹਾਸਕ ਵਾਕਿਆਤ ਹਨ, ਜਿਨ੍ਹਾਂ ਦਾ ਕੇਵਲ ਵੰਨਗੀ ਮਾਤਰ ਜ਼ਿਕਰ ਏਥੇ ਕੀਤਾ ਹੈ ਜਿਨ੍ਹਾਂ ਨੂੰ ਬੜੇ ਸੰਖੇਪ ਰੂਪ ਵਿਚ ਗੁਰੂ ਕਾ ਹਰ ਸਿਖ ਸਵੇਰੇ ਸ਼ਾਮ ਅਰਦਾਸ ਕਰਦਾ ਹੋਇਆ ਚੇਤੇ ਕਰਦਾ ਹੈ ।

ਹੁਣ ਪਾਠਕ ਜਨ ਆਪੂੰ ਹੀ ਸੋਚ ਲੈਣ ਕਿ ਕੀ ਸੰਨ ੧੬੯੯ ਦੀ ਵਿਸਾਖੀ ਭਾਰਤ ਦੇ ਵੈਰਾਨ ਹੋ ਚੁਕੇ ਬਾਗ਼ ਲਈ ਬਹਾਰ ਦਾ ਸੁਨੇਹਾ ਲੈ ਕੇ ਨਹੀਂ ਸੀ ਆਈ ਕੀ ਭਾਰਤੀ ਸਭਿਆਚਾਰ ਤੇ ਸਮਾਜਕ ਜੀਵਨ ਦੀਆਂ ਮੁੜ ਸੁੱਕ ਚੁਕੀਆਂ ਸ਼ਾਖਾਂ ਅੰਦਰ ਨਵੀਂ ਤੇ ਤਾਜ਼ਾ ਜੀਵਨ ਰੌ ਉਸ ਦਿਨ ਨਹੀਂ ਸੀ ਰੁਮਕੀ, ਕੀ ਸਦੀਆਂ ਦੇ ਕੁਚਲੇ ਗਏ ਤੇ ਬੇਹਿਸ ਹੋਇ ਲੋਕਾਂ ਅੰਦਰ ਇਸ ਵਿਸਾਖੀ ਨੇ ਨਵਾਂ ਜੀਵਨ ਸਾਹਸ ਨਹੀਂ ਸੀ ਭਰਿਆ, ਕੀ ਇਸ ਦੇ ਕਹੀਆਂ ਜਾਂਦੀਆਂ ਸ਼ੂਦਰ

ਜਾਤੀਆਂ ਨਾਈਆਂ ਛੀਂਬਿਆਂ ਝੀਊਰਾਂ ਤੇ ਜਟਾਂ ਦੇ ਗਲਾਂ ਤੋਂ ਬ੍ਰਾਹਮਣੀ ਜੂਲਾ ਸਦਾ ਲਈ ਨਹੀਂ ਸੀ ਦਿਤਾ, ਕੀ ਇਹ ਵਿਸਾਖੀ ਸਮੇਂ ਦੀ ਮੁਗਲ ਹਕੂਮਤ ਅਤੇ ਪਛਮੋਂ ਉਤਰਦੇ ਲਾਹ ਹਮਲਾਵਰਾਂ ਨੂੰ ਸਿੱਧਾ ੨ ਚੈਲੰਜ ਨਹੀਂ ਸੀ। ਇਸ ਤੋਂ ਵਡੀ ਕਰਾਮਾਤ ਹੋਰ ਕੀ ਹੋ ਸਕਦੀ ਹੈ ?

• ਸ੍ਰੀ ਦੌਲਤ ਰਾਇ ਲਿਖਦਾ ਹੈ 'ਗੁਰੂ ਗੋਬਿੰਦ ਸਿੰਘ ਨੇ ਪਾਉਂ ਕੇ ਸਰ ਬਣਾ ਦੀਆ' ... ਖਾਲਸਾ ਧਰਮ ਉਸ ਦੀ ਕਰਾਮਾਤ ਹੈ, ਜਿਸ ਮੇਂ ਉਸ ਨੇ ਵੁਹ ਕ੍ਰਿਸ਼ਮੇ ਕੀਏ ਹੈਂ ਕਿ ਸਾਰਾ ਆਲਮ ਦੰਗ ਹੈ–ਨਾਮਰਦੋਂ ਕੋ ਮਰਦ ਬਨਾਇਆ ਹੈ ਲੂਮੜੀਉਂ ਕੋ ਸ਼ੇਰ ਉਠਾਇਆ ਹੈ ਕੌਮ ਕੀ ਕਾਯਾਂ ਪਲਟ ਦੀ ਹੈ–ਖਾਲਸਾ ਉਸ ਦੀ ਜ਼ਿੰਦਾ ਕਰਾਮਾਤ ਹਰ ਵਕਤ ਸਾਮ੍ਹਣੇ ਹੈ। ਕਿਸੀ ਔਰ ਕਰਾਮਾਤ ਕੇ ਦੇਖਨੇ ਯਾ ਤਲਾਸ਼ ਕਰਨੇ ਕੀ ਜ਼ਰੂਰਤ ਨਹੀਂ ਹੈ।'

ਇਹ ਬਦੌਲਤ ਉਸ ਅੰਮ੍ਰਿਤ ਦੀ ਹੈ ਜਿਸ ਨੇ ਸੰਨ ੧੬੯੯ ਦੀ ਵਿਸਾਖੀ ਨੂੰ ਅਮਰ ਕਰ ਦਿਤਾ ਅਤੇ ਜਿਸ ਦੀ ਬਖਸ਼ਸ਼ ਜਿਸ ਮਨੁੱਖ ਪਰ ਭੀ ਹੋਈ ਉਹ ਭੀ ਅਮਰ ਹੋ ਗਿਆ। ਇਹੋ ਅੰਮ੍ਰਿਤ ਗੁਰ ਗੋਬਿੰਦ ਸਿੰਘ ਦੀ ਜ਼ਿੰਦਾ ਕਰਾਮਾਤ ਹੈ, ਜਿਸ ਦੇ ਅੰਦਰ ਨਾਮਰਦਾਂ ਨੂੰ ਮਰਦ ਬਨਾਉਣ ਅਤੇ ਕੌਮ ਦੀ ਕਾਯਾਂ ਪਲਟ ਦੇਣ ਦੀ ਸ਼ਕਤੀ ਅਜ ਭੀ ਓਵੇਂ ਹੀ ਹੈ ਜਿਵੇਂ ੧੬੯੯ ਦੀ ਵਿਸਾਖੀ ਦੇ ਦਿਨ ਸੀ। ਇਹੋ ਅੰਮ੍ਰਿਤ ਦਾ ਰਹੱਸ ਹੈ।

ਪ੍ਰੰਤੂ ਇਸ ਅੰਮ੍ਰਿਤ ਦੀ ਬਖਸ਼ਸ਼ ਉਨ੍ਹਾਂ ਪਰ ਹੋਈ ਜਿਨ੍ਹਾਂ ਆਪਣਾ ਸਿਰ ਤਲੀ ਪਰ ਧਰ ਕੇ ਗੁਰੂ ਦੇ ਪੇਸ਼ ਕੀਤਾ। ਸੋ 'ਸੀਸ ਭੇਟ' ਅਤੇ 'ਅੰਮ੍ਰਿਤ ਨੂੰ ਨਖੇੜ ਕੇ ਵਖੋ ਵਖ ਸਮਝਣਾ ਭੁੱਲ ਹੋਵੇਗੀ। ਕਿਸੇ ਪਦਾਰਥ ਨੂੰ ਲੈਣ ਵਾਸਤੇ ਝੋਲੀ ਜਾਂ ਭਾਂਡਾ ਅਗੇ ਕਰਨਾ ਪੈਂਦਾ ਹੈ, ਭਾਂਡਾ ਵੀ ਸਿਧਾ ਹੋਵੇ ਤਾਂ ਉਸ ਵਿਚ ਪਦਾਰਥ ਪੈ ਸਕਦਾ ਹੈ, ਪਰ ਜੇ ਭਾਂਡਾ ਹੀ ਮੂਧਾ ਕੀਤਾ ਹੋਵੇ ਤਾਂ ਪਦਾਰਥ ਕਿਵੇਂ ਟਿਕੇਗਾ :

'ਨਾਮਿ ਸਮਾਵੈ ਜੋ ਭਾਂਡਾ ਹੋਇ–ਊਂਧੈ ਭਾਂਡੈ ਟਿਕੈ ਨ ਕੋਇ' (ਗਉੜੀ ਮ: ੩)

ਸੋ 'ਅੰਮ੍ਰਿਤ ਜੇਹੀ ਦਾਤ ਲਈ 'ਸੀਸ ਭੇਟ' ਦਾ ਭਾਂਡਾ ਸਿੱਧਾ ਰਖ ਕੇ (ਪੂਰਨ ਸ਼ਰਧਾ ਅੰਦਰ) ਪੇਸ਼ ਕਰਨਾ ਜ਼ਰੂਰੀ ਹੈ ਤਾਂ ਹੀ ਇਹ ਦਾਤ ਪ੍ਰਾਪਤ ਹੁੰਦੀ ਅਤੇ ਅੰਮ੍ਰਿਤ ਦੀ ਵਡਿਆਈ ਵਿਦਮਾਨ ਹੁੰਦੀ ਹੈ।

ਭਾਰਤੀ ਸੰਸਕ੍ਰਿਤੀ ਅੰਦਰ ਗੁਰੂ ਪਾਸੋਂ ਚੇਲੇ ਦੇ ਪਾਹੁਲ ਲੈਣ ਦੀ ਰੀਤੀ ਪੁਰਾਤਨ ਕਾਲ ਤੋਂ ਚਲੀ ਆਈ ਹੈ। ਕਿਸੇ ਮਨੁੱਖ ਦੇ ਗੁਰੂ ਧਾਰਨ ਅਥਵਾ ਗੁਰੂ ਦਾ ਚੇਲਾ ਬਣਨ ਦੀ ਵਿਧੀ ਗੁਰੂ ਦੇ ਚਰਣ ਧੋ ਕੇ ਪੀਣ ਦੀ ਸੀ, ਜਿਸ ਨੂੰ ਚਰਣਾਮ੍ਰਿਤ ਜਾਂ ਚਰਣ ਪਾਹੁਲ ਕਿਹਾ ਜਾਂਦਾ ਸੀ ਇਸ ਦਾ ਜ਼ਿਕਰ ਭਾਈ ਗੁਰਦਾਸ ਜੀ ਪਹਿਲੀ ਵਾਰ ਅੰਦਰ ਇਉਂ ਕਰਦੇ ਹਨ :

'ਚਰਣ ਪਾਹੁਲ ਰਹਿਰਾਸ ਕਰ ਚਰਣਾਮ੍ਰਿਤ ਸਿਖਾਂ ਪੀਲਾਯਾ'

ਚਰਣ ਪਾਹੁਲ ਦੇਣ ਦਾ ਅੰਤ੍ਰੀਵ ਭਾਵ ਚੇਲੇ ਅੰਦਰ ਗੁਰੂ ਦਾ ਦਾਸ ਹੋਣ ਦੀ ਭਾਵਨਾ ਨਿਸਚੇ ਕਰਾਉਣ ਦੀ ਹੁੰਦੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਕਰਣ ਸਮੇਂ ਇਸ ਪੁਰਾਤਨ ਰੀਤੀ ਅੰਦਰ ਭੀ ਤਬਦੀਲੀ ਲਿਆਂਦੀ ਅਤੇ 'ਚਰਣ ਪਾਹੁਲ' ਨੂੰ 'ਖੰਡੇ ਦੀ ਪਾਹੁਲ' ਯਾਨਿ 'ਚਰਣਾਮ੍ਰਿਤ' ਨੂੰ 'ਖੰਡੇ ਦੇ ਅੰਮ੍ਰਿਤ' ਵਿਚ ਬਦਲ ਦਿਤਾ। ਆਪ ਦੇ ਅਜੇਹੇ ਕਰਨ ਦਾ ਭਾਵ ਲੋਕਾਂ ਅੰਦਰ ਸਦੀਆਂ ਦੀ ਸਮਾਈ ਹੋਈ ਦਾਸ ਭਾਵਨਾ (Inferiority Complex) ਨੂੰ ਖਤਮ ਕਰਨਾ ਸੀ। ਸੋ ਆਪ ਨੇ ਚਰਣਾਮ੍ਰਿਤ ਨੂੰ ਖੰਡੇ ਦੇ ਅਮ੍ਰਿਤ ਵਿਚ ਬਦਲ ਕੇ ਜੁਗਾ ਜੁਗਾਤਰਾਂ ਤੋਂ ਚਲਦੀ ਆ ਰਹੀ ਦਾਸ ਭਾਵਨਾ ਦਾ ਅੰਤ ਕਰ ਦਿਤਾ। ਅਤੇ ਉਨ੍ਹਾਂ ਦੇ ਆਪਸ ਵਿਚ ਦੇ ਭਿੰਨ ਭੇਦ ਮਿਟਾ ਦੇਣ ਲਈ ਸਭ ਨੂੰ ਇਕੋ ਬਾਟੇ ਵਿਚੋਂ ਰਲ ਖਾਣ ਦੀ ਜਾਚ ਸਿਖਾਈ ਤਾਂਕਿ ਕੋਈ ਭਿੰਨਤਾ ਰਹਿ ਹੀ ਨ ਜਾਏ। ਬਲਕਿ ਇਸ ਤੋਂ ਹੋਰ ਅਗੇ ਜਾ ਕੇ ਗੁਰੂ ਚੇਲੇ ਵਾਲੇ ਸੰਕਲਪ (Concept) ਦਾ ਹੀ ਭੋਗ ਪਾ ਦੇਣ ਲਈ ਆਪ ਨੇ ਉਨ੍ਹਾਂ ਪੰਜ ਸਿਖਾਂ ਪਾਸੋਂ ਜਿਨ੍ਹਾਂ ਨੂੰ ਆਪ ਨੇ ਖੰਡੇ ਦਾ ਅੰਮ੍ਰਿਤ ਬਖਸ਼ਿਆ ਸੀ, ਆਪੂੰ ਉਹੋ ਅੰਮ੍ਰਿਤ ਛਕ ਕੇ ਗੁਰੂ ਅਤੇ ਸਿਖ ਵਿਚਲੀ ਭਿੰਨਤਾ ਭੀ ਖਤਮ ਕਰ ਦਿਤੀ, ਤਾਕਿ ਕਿਸੇ ਅੰਦਰ ਦੂਜੇ ਤੋਂ ਹੀਣ ਹੋਣ ਦਾ ਇਹਸਾਸ ਹੀ ਨਾਂ ਰਹੇ।

ਏਥੇ ਹੀ ਬਸ ਨਹੀਂ। ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਦਾਸ ਕਹਾਉਣ ਵਾਲੇ (ਚਰਣ ਦਾਸ, ਪੂਰਨ ਦਾਸ, ਰਾਮ ਦਾਸ) ਲੋਕਾਂ ਦਾ 'ਦਾਸ' ਕਹਾਉਣਾ ਭੀ ਪਸੰਦ ਨਹੀਂ ਸੀ ਜਿਸ ਲਈ ਆਪ ਨੇ ਸਭ ਨੂੰ ਜਿਨ੍ਹਾਂ ਨੇ ਆਪ ਦਾ ਬਖਸ਼ਿਆ ਅੰਮ੍ਰਿਤ ਪਾਨ ਕੀਤਾ 'ਸਿੰਘ' ਦਾ ਨਾਮ ਦਿਤਾ, ਅਤੇ ਉਨ੍ਹਾਂ ਨੂੰ ਇਹ ਦ੍ਰਿੜ ਕਰਾਇਆ ਕਿ ਉਹ ਹੀਣੇ ਮਾੜੇ ਜਾਂ ਕਮਜ਼ੋਰ (ਦਾਸ) ਨਹੀਂ ਬਲਕਿ ਸਿੰਘ (ਸ਼ੇਰ) ਹਨ।

ਇਸ ਤਰ੍ਹਾਂ ਸੰਨ ੧੬੯੯ ਦੀ ਵਿਸਾਖੀ ਆਪਣੇ ਆਪ ਵਿਚ ਹੀ ਇਕ ਮਹਾਨ ਰਹੱਸ ਹੈ ਜਿਸ ਨੇ ਭਾਰਤੀਆਂ ਦੀ ਕਾਯਾਂ ਕਲਪ ਕਰ ਦਿਤੀ। ਇਸ ਦੀ ਮਹਾਨਤਾ ਹੋਰ ਵਧ ਜਾਂਦੀ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਖੰਡੇ ਦੇ ਅੰਮ੍ਰਿਤ ਦਾ ਰਹੱਸ ੧੬੯੯ ਦੀ ਵਿਸਾਖੀ ਨਾਲ ਖਤਮ ਨਹੀਂ ਹੋ ਗਿਆ ਬਲਕਿ ਉਸ ਤੋਂ ਪਿਛੋਂ ਭੀ ਕਾਇਮ ਰਿਹਾ ਅਤੇ ਹੁਣ ਭੀ ਕਾਇਮ ਹੈ ਜਿਸ ਦਾ ਸਬੂਤ ਸਿਖਾਂ ਦਾ ਪੌਣੇ ਤਿੰਨ ਸੌ ਸਾਲ (੧੬੯੯ ਤੋਂ ਮਗਰੋਂ) ਦਾ ਇਤਿਹਾਸ ਹੈ ਜਿਸ ਦਾ ਸੰਖੇਪ ਜੇਹਾ ਚਿਤਰ ਪਾਠਕ ਵੇਖ ਚੁਕੇ ਹਨ ਅਤੇ ਜਿਸ ਦੀ ਇਕ ਝਾਕੀ ਅਜ ਤੋਂ ਪੰਜਾਹ ਕੁ ਸਾਲ ਪਹਿਲੋਂ ੧੯੨੧ ਤੋਂ ੧੯੨੪) ਅਸੀਂ ਅਖੀਂ ਵੇਖੀ ਹੈ ਪਰ ਇਸ ਰਹੱਸ ਵਿਚ ਇਕੋ ਨੁਕਤਾ–'ਤਨੁ ਮਨੁ ਧਨੁ ਸਭੁ ਸਉਂਪਿ ਗੁਰੁ ਕਉ ਹੁਕਮਿ ਮੰਨਿਐ ਪਾਈਐ'–ਆਪਾ ਅਰਪਨ ਅਤੇ ਗੁਰੂ ਦੇ ਹੁਕਮੀ ਬੰਦੇ ਬਨਣ ਦਾ ਹੈ। ਜੇ ਇਹ ਹੈ ਤਾਂ ਅਜ ਵੀ ਅੰਮ੍ਰਿਤ ਗੁਰੂ ਗੋਬਿੰਦ ਸਿੰਘ ਦੀ ਜ਼ਿੰਦਾ ਕਰਾਮਾਤ ਹੈ ਜੋ ਤ੍ਰੈ ਕਾਲ ਕਾਇਮ ਰਹੇਗੀ।

—:O:—